੧ ਓ ਸਤਿਗੁਰਪ੍ਰਸਾਦਿ ॥

ਜਾਹੁ ਤਹਾਂ ਤੇ ਧਰਮ ਚਲਾਇ।
ਕੁਬੁਧ ਕਰਨ ਤੇ ਲੋਕ ਹਟਾਇ॥

ਸਿੱਖੀ ਸੁਧਾਰ ਦਾ **ਪਹਿਲਾ** ਪੰਜਾਬੀ ਨਾਟਕ

# ਸਿੱਖਾਂ ਦੀ ਪਰਵਿਰਤ ਦਸ਼ਾ ਦੇ ਦਰਸ਼ਨ ਅਤੇ ਰਾਜਾ ਲਖਦਾਤਾ ਸਿੰਘ ਦੀ ਰਾਹੀਂ ਉਸਦਾ ਸੁਧਾਰ

ਸੁੰਦ੍ਰੀ ਕਰਤਾ ਪ੍ਰਣੀਤ

ਵਜ਼ੀਰ ਹਿੰਦ ਪ੍ਰੈਸ ਅੰਮ੍ਰਿਤਸਰ ਵਿੱਚ ਭਾਈ ਬਹਾਦਰ ਸਿੰਘ ਮੈਨੇਜਰ ਤੇ ਪ੍ਰਿੰਟਰ ਦੇ ਯਤਨ ਨਾਲ ਛਪਿਆ।

ਦੂਜੀ ਵੇਰ ੬੦੦ [ਨਵੰਬਰ ੧੯੨੫]

## ਬਿਨਜ

ਸਿੱਖਾਂ ਦੀ ਹਾਲਤ ਜਿਸ ਉਚਾਈ ਤੇ ਸੀ ਉਸਤੋਂ ਹੇਠਾਂ ਆਕੇ ਅੱਠ ਅੱਠ ਹੰਝੂ ਰੁਆਉਣ ਵਾਲੀ ਹੋ ਰਹੀ ਹੈ। ਇਸਦੇ ਸੁਧਾਰ ਦੇ ਯਤਨ ਉਪਦੇਸ਼ਾਂ, ਅਖਬਾਰਾਂ, ਪੁਸਤਕਾਂ ਅਨੇਕ ਢੰਗਾਂ ਨਾਲ ਹੋ ਰਹੇ ਹਨ, ਪਰੰਤੂ ਅਸਲੀ ਹਾਲਤ ਨੂੰ ਰੰਗਭੂਮੀ ਵਿਚ ਅੱਖਾਂ ਦੇ ਅਗੇ ਲਿਆ ਦੇਣਾ ਬੀ ਇਕ ਸੁਧਾਰ ਦਾ ਲਾਭਵੰਦ ਤ੍ਰੀਕਾ ਹੈ। ਇਸ ਖਿਆਲ ਤੇ ਅਰ ਪੰਜਾਬੀ ਬੋਲੀ ਵਿਚ ਨਾਟਕ ਦੀ ਨੀਂਹ ਰੱਖਣੇ ਦੇ ਆਸ਼ਜ ਤੇ ਇਹ ਨਿੱਕਾ ਜਿਹਾ ਲੇਖ ਪ੍ਰਕਾਸ਼ਤ ਕੀਤਾ ਜਾਂਦਾ ਹੈ। ਇਹ ਨਾਟਕ "ਕੌਮੀ ਡਰਾਮਾ" ਦੇ ਆਧਾਰ ਤੇ ਲਿਖਿਆ ਗਿਆ ਹੈ, ਅਰ ਇਸਦੀਆਂ ਝਾਕੀਆਂ ਨੂੰ ਸਿਖਾਂ ਦੀ ਮੌਜੂਦਾ ਦਸ਼ਾ ਦਾ ਹੂ-ਬ-ਹੂ ਦਰਪਨ ਬਣਾਨ ਤੇ ਸੁਧਾਰ ਦਾ ਨਕਸ਼ਾ ਜਮਾ ਦੇਣ ਦਾ ਪ੍ਰਯਤਨ ਕੀਤਾ ਗਿਆ ਹੈ।

ਅੰਮ੍ਰਿਤਸਰ<br>ਫੱਗਣ, ਸੰ: ਨਾ: ੪੪੧ } ਸੰ: ਕਰਤਾ

# ਨਾਟਕ ਪਾਤ੍ਰ

ਸੰਤ– ਇਕ ਪਹੁੰਚਵਾਨ ਮਹਾਤਮਾ ।

ਲਖਦਾਤਾ ਸਿੰਘ– ਇਕ ਰਾਜਾ ।

ਵਜ਼ੀਰ, ਦੀਵਾਨ, ਸੈਨਾਪਤੀ, ਬਖਸ਼ੀ,<br>ਗ੍ਰੰਥੀ, ਮਸਖਰਾ, ਉਪਮੰਤ੍ਰੀ, ਮੁਸਾਹਬਲੋਕ – ਰਾਜਾ ਦੇ ਦਰਬਾਰੀ।

ਸੁਹਲ ਸਿੰਘ,<br>ਨਖਰਾ ਸਿੰਘ,<br>ਮਟੱਕਾ ਸਿੰਘ, – ਬੈਂਤ ਬਾਜ਼ ।

ਸਰਦਾਰ– ਇਕ ਸਿਖ ਰਈਸ।

ਮੀਰ ਸਾਹਿਬ<br>ਗ੍ਰੰਥੀ ਜੀ,<br>ਪੁਜਾਰਾ ਸਿੰਘ<br>ਮੋਦੀ–<br>ਮੁਸਾਹਬ – ਸਰਦਾਰ ਦੇ ਦਰਬਾਰੀ ।

ਟੁੱਟੇ ਹੋਏ ਭਾਈ ਜੀ– ਇਕ ਧਰਮਸਾਲਾ ਦਾ ਗ੍ਰੰਥੀ ।

ਨੌਕਰ– ਧਰਮਸਾਲੀਏ ਦਾ ਟਹਿਲ ਵਾਲਾ ।

ਪੰਡਿਤ– ਇਕ ਸਿਖ ਧਰਮ ਦਾ ਜਗਜਾਸੂ ।

ਸੰਤ– ਇਕ ਸਿਖ ਸਾਧੂ ਉਦਾਸੀ ।

ਸੇਠ–<br>ਮਾਰ ਵਾੜੀਆ – ਦੋ ਸ਼ਾਹੂਕਾਰ ।

ਮੁੰਡਾ– ਇਕ ਯਤੀਮ ਬਾਲਕ ।

ਵਿਧਵਾ– ਇਕ ਵਿਧਵਾ ਲੜਕੀ ।

ਮਾਈ– ਇਕ ਵਿਰਧ ਜੱਟੀ ।

ਪੁਲਸ ਦਾ ਇਨਸਪੈਕਦਰ, ਸਿਪਾਹੀ, ਪਾਦਰੀ, ਕੈਦੀ, ਸੁਖੇ ਦੀ ਹੱਟੀ ਵਾਲਾ ਇਸਦਾ ਨੌਕਰ, ਭੰਗੀ, ਪੋਸਤੀ, ਅਫੀਮੀ, ਸ਼ਰਾਬੀ, ਪੰਚਾਮ੍ਰਤੀ, ਇਕ ਗਰੀਬ-ਸਿਖ, ਬੈਂਤ ਬਾਜ਼ੀ ਦੇ ਪਿਆਰੇ, ਜੁੰਡੀ ਵਿਚ ਬੈਠਣ ਵਾਲੇ, ਜੱਟਾਂ ਦੀ ਇਕ ਭੀੜ, ਚੋਬਦਾਰ, ਦਰਵਾਨ, ਨੌਕਰ ਆਦਿ ।

੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ਪ੍ਰਸਤਾਵਨਾ ।

ਆਯਾ–ਪਰਬੰਧਕ

ਪਰਬੰਧਕ– ਕੌਮ ਦੇ ਕੁਛ ਸੋਗ ਦੀ ਕਹਾਨੀ ਸੁਨ ਲਵੋ,
ਲੋਕਾਂ ਦੀ ਨਜ਼ਰੋਂ ਡਿੱਗਣੇ ਦੀ ਹਾਨੀ ਸੁਨ ਲਵੋ,
ਕਿੱਸੇ ਤਾਂ ਸੋਹਣੀ ਹੀਰ ਦੇ ਸਾਡੇ ਨਹੀਂ ਜੇ ਯਾਦ,
ਚਾਹੋ ਤਾਂ ਸਿਰ ਤੇ ਬੀਤਦੀ ਸੁੱਨਾਉਨੀ ਸੁਨ ਲਵੋ ।

ਅਜ ਆਪ ਵਿੱਚਂ ਕੌਣ ਸਾਨੂੰ ਸਟੇਜ ਤੇ ਵੇਖਕੇਹਰਜਾਨੀ ਵਿਚ ਮੁੜਕ ੨ ਹੋ ਰਿਹਾ ਹੋਵੇਗਾ, ਕੌਣ ਨੱਕ ਚਾੜ੍ਹਕੇ ਤੱਕਦਾ ਤੇ ਝਿੜਕਵੀਂ ਅੱਖ ਨਾਲ ਘੂਰਦਾ ਹੋਵੇਗਾ ? ਕੇਵਲ ਓਹ ਜਿਨ੍ਹਾਂਦੇ ਅੰਦਰ ਆਪਣੇ ਪਜ਼ਾਰੇ ਪੰਥ ਦਾ ਦਰਦ ਨਹੀਂਹੈ।ਉਹੋ, ਜੋ ਦਿਖਾਵੇ ਤੇ ਬਨਾਵਟਾਂ ਵਿਚ ਗ਼ਰਕ ਹਨ; ਹਾਂ ਓਹੋ, ਜੋ ਦੀਨ ਤੇ ਦੁਨੀ ਦੇ ਐਬ ਤਾਂ ਨਸ਼ੰਗ ਹੋਕੇ ਵੇਖਦੇ ਹੋਣ, ਪਰ ਦੂਜਿਆਂ ਨੂੰ ਸੁਖ ਦੇਣ ਵਾਲੇ ਕੰਮਾਂ ਨੂੰ ਅਨਾਦਰ ਨਾਲ ਦੇਖਦੇ ਹੋਣ; ਹਾਂ ਉਹੋ,ਜਿਨ੍ਹਾਂ ਨੂੰ ਪਤਾ ਨਹੀਂ ਕਿ ਬਾਹਰ ਸੰਸਾਰ ਵਿਚ ਕੀ ਵਰਤ ਰਿਹਾ ਹੈ, ਕਿ ਵਿਦਵਾਨ ਦੇਸਾਂ ਵਿਚ ਬੜੇ ੨ ਪੰਡਤ, ਰਈਸ ਤੇ ਰਾਜੇ ਆਪਨੀ ਕੌਮ ਦੇ ਲਾਭ ਵਾਸਤੇ ਸਟੇਜ ( ਅਖਾੜੇ ) ਉਤੇ ਆਉਂਦੇ ਹਨ, ਪਰ ਸਾਡੇ ਦੁਲਾਰੇ ਪੰਥ ਦੇ ਥੰਮ੍ਹ ਕੌਮ ਨੂੰ ਡੁਬਦਿਆਂਦੇਖਦੇ ਹਨਤੇ ਕੰਢੇਤੇਖੜੇ ਖਿਲੀਆਂਪਾਂਦੇ ਬੇਪਰਵਾਹ ਹਨ ਕਿ ਅਪਨੀ ਤਾਂ ਮੌਜਾਂ ਨਾਲ ਲੰਘ ਰਹੀ ਹੈ; ਸਾਨੂੰ ਕੀਹ? ਪਰ ਸ਼ੋਕ ! ਉਨ੍ਹਾਂ ਨੂੰ ਖਬਰ ਨਹੀਂ ਹੈ ਕਿ ਜਿਨ੍ਹਾਂ ਲੋਕਾਂ ਦੀਆਂ ਔਲਾਦਾਂ ਅਜ ਰੁਲ ਰਹੀਆਂ ਤੇ ਕੌਮ ਤੇ ਦੇਸ ਦੀ ਪਤ ਗੁਆ ਰਹੀਆਂ ਹਨ, ਉਹ ਬੀ ਕਦੇ ਤੁਸਾਂ ਵਾਂਙ ਖੁਸ਼ਹਾਲ ਸਨ ।

ਪਜਾਰੇ ਸੱਜਨੋਂ ! ਆਪਨੇ ਕਈ ਨਾਟਕ ਤੇ ਕਈ ਤਮਾਸ਼ੇ ਡਿੱਠੇ ਹੋਣਗੇ, ਲੱਗੀਆਂ ਦੇ ਕਈ ਕਿੱਸੇ ਪੜ੍ਹੇ ਹੋਣਗੇ, ਲੇਲੀ ਮਜਨੂੰ, ਹੀਰ ਰਾਂਝਾ, ਸੋਹਣੀ ਮਹੀਂਵਾਲ ਦੇ ਪਜਾਰਤੇ ਸੁੰਦਰਤਾ ਦੇ ਚਿੱਠੇ ਵਾਚੇ ਤੇ ਅਥਰੂ ਵਹਾਏ ਹੋਣਗੇ, ਪਰ ਅਸੀਂ ਅਜ ਆਪਨੂੰ ਹਡ ਬੀਤੀ ਸੁਨਾਵਾਂਗੇ, ਅਰ ਅਪਨੇ ਤਰਸ ਯੋਗ ਹਾਲ ਪਰ ਆਪਦੀ ਕ੍ਰਿਪਾਲਤਾ ਦੇ ਮੰਗਣਹਾਰੇ ਹੋਵਾਂਗੇ।

ਕੁਛ ਨ ਪੁਛੋ ਅੱਜ ਅਸੀ ਕੀ ਆਪਨੂੰ ਆਖਾਂਗੇ ਹੁਣ,
ਕੌਮ ਨੂੰ ਮੂੰਹ ਰੋਬਰੂ ਮਾੜਾ ਕਹਾਂਗੇ, ਖੋਲ ਸੁਣ,
ਘਾਟੇ ਕਹਾਂਗੇ, ਦੁਖ ਕਹਾਂਗੇ ਤੇ ਖੁਰਾਈਆਂ ਸਾਰੀਆਂ,
ਬੀਤ ਰਹੀਆਂ, ਬੀਤੀਆਂ, ਤੇ ਗ਼ਲ ਚੁਕੇ ਜੋ ਕੌਮਿ ਗੁਣ।

[ਗਿਆ

# ਪਹਲੀ ਝਾਕੀ— ਜੰਗਲ।

ਅਦਾ-ਇਕ ਸੰਤ ਗਾਉਂਦਾ ਹੋਯਾ।

ਸੰਤ— ਜਾ ਪ੍ਰਭ ਕੀ ਹਉ ਚੇਰੁਲੀ ਸੋ ਸਭ ਤੇ ਊਚਾ।
ਸਭੁ ਕਿਛੁ ਤਾਕਾ ਕਾਂਢੀਐ ਥੋਰਾ ਅਰੁ ਮੂਚਾ।
ਜੀਅ ਪ੍ਰਾਨ ਮੇਰਾ ਧਨੋ ਸਾਹਿਬ ਕੀ ਮਨੀਆ।
ਨਾਮਿਜਿਸੈ ਕੈ ਊਜਲੀਤਿਸੁਦਾਸੀਗਨੀਆ॥੧॥ਰਹਾਉ॥
ਵੇ ਪਰਵਾਹੁ ਅਨੰਦ ਮੈ ਨਾਉ ਮਾਣਕ ਹੀਰਾ।
ਰਜੀ ਧਾਈ ਸਦਾ ਸੁਖੁ ਜਾਕਾ ਤੂੰ ਮੀਰਾ ॥੨॥
ਸਖੀ ਸਹੇਰੀ ਮੇਰ ਕੀ ਸੁਮਤਿ ਦ੍ਰਿੜਾਵਉ।
ਸੇਵਹੁ ਸਾਧੂ ਭਾਉ ਕਰਿ ਤਉ ਨਿਧਿ ਹਰਿਪਾਵਉ।੩।
ਸਗਲੀ ਦਾਸੀ ਠਾਕੁਰੈ ਸਭ ਕਹਤੀ ਮੇਰਾ।
ਜਿਸਹਿ ਸੀਗਾਰੇ ਨਾਨਕਾ ਤਿਸੁ ਸੁਖਹਿ ਬਸੇਰਾ॥੪॥
[ਆਸਾ ਮ: ੫ ॥

(ਅਪਨੇ ਆਪ ਨਾਲ) ਜੋ ਚਾਹੁੰਦਾ ਸੋ ਕਰਦਾ ਹੈ। 'ਹੁਕਮ ਬਿਨਾਂ ਝੂਲੇ ਨਹੀਂ ਪਾਤਾ' ਲੋਕੀ ਆਖਦੇ ਹਨ। ਪਰ ਇਹ ਦੁਨੀਆਂ ਅਪਨੇ ਠਾਠ ਨੂੰ ਕਾਰਣਾਂ ਦੇ ਆਸਰੇ ਨਿਬਾਹ ਰਹੀ ਹੈ। ਹਰ ਗਲ ਦਾ ਕੋਈ ਕਾਰਣ ਜ਼ਰੂਰ ਬਣਦਾ ਹੈ। ਜੇ ਉਹ ਕਿਸੇ ਕੌਮ ਉਤੇ ਆਪਣੀ ਮੇਹਰ ਕਰਨੀ ਚਾਹੁੰਦਾ ਹੈ ਤਦ ਉਨ੍ਹਾਂ ਵਿਚੋਂ ਹੀ ਕਿਸੇ ਨੂੰ ਜੱਥੇਦਾਰ ਯਾ ਆਗੂ ਬਣਾ ਦੇਂਦਾ ਹੈ। ਉਸਦੀ ਮਿਹਰ ਦਾ ਇਕ ਭਰਪੂਰ ਦਰਯਾ ਵਗਦਾ ਹੈ, ਜਿਸ ਤੋਂ ਹਜਾਰਾਂ ਨਹਿਰਾਂ ਤੇ ਸੂਏ ਵਗਦੇ ਹਨ। ਜਿਸ ਧਰਤੀ ਨੂੰ ਜਿਸ ਨਹਿਰ ਨਾਲ ਚਾਹੇ ਸਿੰਜ ਦੇਂਦਾ ਹੈ। ਕਾਰਨ ਹੈ ਠੀਕ, ਪਰ 'ਕਾਰਨ ਬਪੁਰਾ ਕਿਆ ਕਰੈ ਜਉ ਰਾਮ ਨ ਕਰੈ ਸਹਾਇ' ਉਸਦੇ ਵਸ ਹੈ ਕਾਰਨ ਦਾ ਬੀ ਬਲ ਭਾਵੇਂ ਸੂਤ ਲਵੇ:—

ਜੇ ਪ੍ਰਭੂ ਚਾਹੇ ਤਾਂ ਕਾਰਨ ਦੀ ਕਰੇ ਤਾਸੀਰ ਦੂਰ,
ਪਰ ਨਹੀਂ ਹਠਹਾਰਨਾ ਤੇ ਬੈਠਨਾ ਹੋ ਲੱਕ ਚੂਰ।

ਭਾਫ ਉੱਠੇਗੀ ਸਮੁੰਦਰ ਤੋਂ ਤਾਂ ਆਵੇਗੀ ਘਟਾ,
ਮੀਂਹ ਪਏ ਤਦ ਹੁੰਦੀਆਂ ਹਨ ਖੇਤੀਆਂ ਭਰਪੂਰ ਪੂਰ।
ਹੈ ਇਹੋ ਹੀ ਨੇਮ ਕੁਦਰਤ ਦਾ ਜਿਦ੍ਹੇ ਤੋਂ ਸਮਝਦੇ,
ਦੂਰ ਦੇਖਣ ਵਾਲੜੇ ਅਰ ਬੁਧਿ ਵਾਲੇ ਕਰ ਸ਼ਊਰ।
ਟਾਹਣੀਆਂ ਤੋਂ ਪੱਤੀਆਂ ਜਦ ਝੜਦੀਆਂ ਹਨ ਆਪਹੀ
ਪਤਝੜੀ ਹੁਣ ਆਗਈ, ਓ ਜਾਣਦੇ ਹਨ ਕਰ ਠਹੂਰ।
ਦਿਨ ਦਾ ਚਾਨਣ ਜਿਸਸਮੇਂ ਓਹ ਦੇਖਦੇਹਨ ਜਾ ਰਿਹਾ,
ਜਾਣਦੇ ਹਨ ਰਾਜ ਆਯਾ ਰਾਤ ਦਾ, ਲੁਕ ਜਾਗੁ ਨੂਰ।

ਇਸ ਹਿੰਦੁਸਤਾਨ ਦੇਸ ਵਿਚ ਲਖਦਾਤਾ ਸਿੰਘ ਇਕ ਰਾਜਾ ਹੈ। ਹੈ ਤਾਂ ਸਾਧਾਰਣ ਮਾਨੁਖ, ਪਰ ਡਾਢਾ ਅਕਲੱਯਾ ਹੈ, ਵਾਹਿਗੁਰੂ ਨੇ ਉਸਦੀ ਅਕਲ ਤੋਂ ਇਕ ਕੰਮ ਲੈਣਾ ਹੈ, ਅਤੇ ਇਸ ਬਹਾਨੇ ਉਸਦਾ ਨਾਮ ਦੁਨੀਆਂ ਵਿਚ ਅਟੱਲ ਕਰਨਾ ਹੈ, ਪਰ ਸ਼ੋਕ ਹੈ ਕਿ ਉਹ ਅਜ ਕਲ ਮੌਜ ਵਿਚ ਮਸਤ ਹੈ, ਰਾਜ ਬਹਾਰ ਵਿਚ ਗੁਟ ਰੰਹਦਾ ਹੈ, ਦੁਨੀਆਂ ਦੀ ਦੌਲਤ ਤੇ ਆਚਰਣ ਦੇ ਨੀਵੇਂ ਖੁਸ਼ਾਮਦੀ ਸੁਹਬਤੀਆਂ ਨੇ ਉਸਦੇਗਿਰਦ ਘੇਰਾ ਪਾਣਾ ਸ਼ੁਰੂ ਕੀਤਾ ਹੈ। ਹੈ ਤਾਂ ਚੰਗਾ, ਪਰ ਆਪਨੇ ਕੌਲ ਕਰਾਰ ਨੂੰ, ਜੋ ਸਾਈਂ ਦੇ ਦਰਬਾਰ ਕਰ ਆਯਾ ਸੀ, ਭੁਲਾ ਬੈਠਾ ਹੈ। ਅੱਛਾ ਹੁਣ ਚੱਲੀਏ, ਉਸਦੇ ਸੁੱਤੇ ਮਨ ਨੂੰ ਤੇ ਜਾਗਦੇ ਸਰੀਰ ਨੂੰ ਟੁੰਬੀਏ, ਕੁਛ ਛੱਟੇ ਮਾਰੀਏ, ਜਗਾਈਏ, ਕੁਛ ਸਿੱਖਯਾ ਉਪਦੇਸ਼ ਦੇ ਬਾਣ ਲਾਈਏ, ਉਸਦੀ ਕੌਮੀ ਅਣਖ ਨੂੰ ਜਗਾਈਏ, ਕੁਛ ਪੰਥਕ ਗ਼ੈਰਤ ਦੀ ਚੂੰਢੀ ਵੱਢੀਏ, ਤਾਂ ਜੋ ਹੋਸ਼ ਕਰੇ ਤੇ ਇਕ ਡਾਢੇ ਔਖੇ, ਪਰ ਲੋੜੀ ਦੇ ਕੰਮ ਨੂੰ ਸਿਰੇ ਚਾੜ੍ਹੇ॥

[ਗਿਆ

—o—

# ਦੂਸਰੀ ਝਾਕੀ— ਦਰਬਾਰ।

ਅਾਖਾ-ਰਾਜਾ ਲਖਦਾਤਾ ਸਿੰਘ

[ਦਰਬਾਰੀ ਅਦਬ ਲਈ ਖੜੋਂਦੇ ਹਨ, ਅਰ ਇਸ਼ਾਰਾ ਪਾਕੇ ਅਪਨੇ ਅਪਨੇ ਪਦਾਂ ਪਰ ਬੈਠ ਜਾਂਦੇ ਹਨ।]

ਲਖਦਾਤਾ ਸਿੰਘ- ਹੇ ਮੰਤ੍ਰੀ ! ਮੈਂ ਅਜ ਸਵੇਰ ਸਾਰ ਡਾਢਾ ਉਚਾਟਵਾਂ ਸੁਫਨਾਂ ਡਿੱਠਾ ਹੈ। ਉਸ ਵੇਲੇ ਦੀ ਮੈਨੂੰ ਹੋਸ਼ ਨਹੀਂ ਆਈ। ਭਯਾਨਕ ਦਰਸ਼ਨ ਅਜੇ ਤਕ ਅੱਖਾਂ ਅੱਗੇ ਖੜਾ ਹੈ। ਸਿਆਣੇ ਹੋ, ਕੁਛ ਉਸਦਾ ਅਰਥ ਤਾਂ ਦੱਸੋ?

ਵਜੀਰ ਤੇ ਦਰਬਾਰੀ- ਪਰਮੇਸ਼ਰ ਕ੍ਰਿਪਾ ਕਰੇ। ਸ੍ਰੀ ਹਜ਼ੂਰ ਜੀ ਸੁਣਾਈਏ।

ਲਖਦਾਤਾ ਸਿੰਘ-ਮੈਂ ਕੀਹ ਵੇਖਦਾ ਹਾਂ, ਕਿ ਉਮਰ ਵਡੇਰੀ ਹੋ ਜਾਣ ਨਾਲ ਮੈਂ ਨਿਰਬਲ ਤੇ ਨਿਤਾਣਾ ਹੋਗਿਆਹਾਂ। ਹਥ, ਪੈਰ, ਕੰਨ ਆਖੇ ਦੇ ਨਹੀਂ ਰਹੇ। ਜੀਭ ਬੋਲਦੀ ਨਹੀਂ, ਭਾਵੇਂ ਕਿੰਨਾਂ ਪਿਆ ਚਾਹਾਂ। ਪੈਰ ਤੁਰਦੇ ਨਹੀਂ ਭਾਵੇਂ ਕਿੰਨਾ ਜ਼ੋਰ ਪਿਆ ਲਾਵਾਂ, ਲੋਕਾਂਦੇ ਵਾਕ ਸੁਣਨੇ ਚਾਹੁੰਦਾ ਹਾਂ, ਪਰ ਕੰਨ ਕੁਛ ਪਤਾ ਨਹੀਂ ਫੜਾਉਂਦੇ। ਮੈਂ ਇਸ ਹਾਲਤ ਨੂੰ ਮੌਤ ਦਾ ਨਸ਼ਾ ਚੜ੍ਹ ਰਿਹਾ ਸਮਝਦਾ ਸਾਂ ਕਿ ਅਚਾਨਕ ਇਕ ਬੁਢੇ ਸੰਤ ਜੀ ਆ ਗਏ। ਮੈਂ ਜਾਤਾ ਮੇਰੇ ਲਈ ਕੋਈ ਵੈਦ ਜੀ ਆ ਗਏ ਹਨ। ਨਾੜ ਦਿਖਾਣ ਲਈ ਹੱਥ ਕੱਢਿਆ, ਪਰ ਉਨ੍ਹਾਂਨੇ ਮੇਰੇ ਅੰਦਰ ਦੀ ਬੁਝਕੇ ਹੱਥ ਪਰੇ ਕੀਤਾ ਤੇ ਕੰਨ ਵਿਚ ਕਹਣ ਲਗੇ 'ਕੁਛ ਹੋਸ਼ ਕਰੋ ਰਾਜਾ ! ਕੀ ਅਜੇ ਇਸ ਸੰਸਾਰ ਦੇ ਫਲ ਚਖ ੨ ਕੇ ਰਜਿਆ ਨਹੀਂ ? ਕੀ ਸਦਾ ਦਾ ਅਜਾਰਾ ਲੈ ਲਿਆ ਹੈ ? ਸਦਾ ਟਿਕੇ ਰਹਨਾ ਹੈ ? ਖਾਸ ਸਮੇਂ ਲਈ ਆਏ ਸਾਓ, ਚਲੋ ਬਸ ਛੁਟੀ, ਸਮਾਂ ਲੰਘ ਗਿਆ, ਮਿਆਦ ਮੁਕ ਗਈ। 'ਚਲਹੁ ਸਿਤਾਬ ਦੀਵਾਨ ਬੁਲਾਇਆ' ਪਰ ਇਹ ਤਾਂ ਦਸੋ ਸਫਰਦਾ ਤੋਸ਼ਾ ਕੀ ਕੱਠਾ ਕੀਤਾ ਜੇ ? ਏਹ ਪੱਥਰ ਤੇ ਧਾਤਾਂ ਦੇ ਟੁਕੜੇ

ਤੇ ਤਨ ਦੇ ਗਹਣੇ ਗਟੇ ਇਸ ਪੈਂਡੇ ਵਿਚ ਨਿਕੰਮੇ ਹਨ, ਇਹ ਆਕੜ ਤੇ ਫੈਂਕੜ ਤੇ ਉਚ ਦਿਮਾਗ਼ੀ ਏਥੇ ਹੀ ਰਹ ਜਾਇਗੀ ਦੱਸੋ ਏਥੇ ਕੀਹ ਵਖਰ ਖਰੀਦਿਆ ਹੈ ਜੋ ਹੁਣ ਪੱਲੇ ਬੰਨ੍ਹ ਲਓ ਤੇ ਪ੍ਰਾਣਾਂ ਦਾ ਸਖਾਈ ਹੋਵੇ ?'

ਮੈਂ ਆਖਿਆ, ਹੇ ਦਿਆਲੂ ਜੀ ! ਮੈਂ ਚੰਗੇ ਕੰਮਾਂ ਵਿਚ ਭਾਵੇਂ ਬਹੁਤ ਘਟ ਵਕਤ ਲਾਯਾ ਹੈ, ਬਾਲਪਨ ਖੇਡਾਂ ਵਿਚ ਗਿਆ, ਜੁਆਨੀ ਰੰਗ ਰਲੀਆਂ ਵਿਚ ਅੱਖ ਝਮਕਦਿਆਂ ਹੀ ਲੰਘ ਗਈ। ਬੁਢਾਪਾ ਆਯਾ ਤਾਂ ਹੱਡ ਪੈਰ ਹੀ ਨਹੀਂ ਹਿਲਦੇ ਕਰਨਾ ਕੀ ਤੇ ਨਾ ਕਰਨਾ ਕੀ,ਪਰ ਤਦ ਬੀ ਮੈਂ ਕੁਛ ਕੀਤਾ ਹੈ, ਜੋ ਮੇਰੀ ਪਹਲੀ ਉਮਰਾ ਦੀ ਖੱਟੀ ਹੈ। ਮੈਂ ਗਰੀਬਾਂ ਨੂੰ ਅੰਨ ਦਾਨ ਦੇਂਦਾ ਰਿਹਾ, ਨੰਗਿਆਂ ਨੂੰ ਬਸਤ੍ਰ ਦਾਨ ਕਰਦਾ ਰਿਹਾ, ਧਰਮਸਾਲਾ, ਖੂਹ ਤੇ ਸਰਾਵਾਂ ਬੀ ਬਨਵਾਈਆਂ ।

ਕਹਣ ਲਗੇ—ਓਹ ਇਮਾਰਤਾਂ ਡਿਗ ਪਈਆਂ, ਕਪੜੇ ਪਾਟ ਪਏ, ਓਹ ਅੰਨ ਨਾਸ ਹੋਗਿਆ, ਕੋਈ ਜਿਰਾਂਦ ਖਾਣ ਵਾਲੀ ਕਮਾਈ ਦੱਸ? ਮੈਂ ਚਾਹੁੰਦਾਸਾਂ ਜੋਕੁਛ ਆਖਾਂ,ਪਰ'ਵੇਲਾ ਲੰਘ ਗਿਆ ਵੇਲਾ ਲੰਘ ਗਿਆ' ਕੰਹਦੇ ਓਹ ਗੁੰਮ ਹੋ ਗਏ।

ਜਾਗ ਖੁਲ੍ਹੀ ਤਾਂ ਕੀ ਦੇਖਦਾ ਹਾਂ ਕਿ ਉਹੋ ਫੁੱਲਾਂ ਦੀ ਸੇਜ ਹੈ, ਉਹੋ ਮੈਂ ਤੇ ਮੇਰੀ ਜੁਆਨੀ ਹੈ, ਵਕਤ ਨਹੀਂ ਲੰਘ ਗਿਆ, ਅਜੇ ਹੈ, ਪਰ ਦੁਖ ਹੈ ਤਾਂ ਇਹ, ਕਿ ਹੁਣ ਕੀ ਕਰਾਂ ? ਜੀ ਉਚਾਟ ਹੈ, ਮਨ ਹਰ ਅਰਾਮ ਵਲੋਂ ਖੱਟਾ ਹੈ। ਬੇ ਚੈਨੀ ਹੈ, ਕੀਹ ਕਰਾਂ ?

ਮੰਤ੍ਰੀ- ਮਹਾਰਾਜ ! ਆਪ ਨਯਾਜਕਾਰੀ ਹੋ, ਧਰਮ ਕਰਮ ਦੇ ਪੂਰੇ ਹੋ, ਸੁਪਨਿਆਂ ਦੀਆਂ ਗੱਲਾਂ ਦੇ ਵਹਮਾਂ ਫੇਰਾਂਵਿਚ ਫਸਣਾ ਆਪ ਜੈਸੇ ਬੀਰਾਂ ਨੂੰ ਸ਼ੋਭਦਾ ਨਹੀਂ ਹੈ।

ਸੈਨਾ ਪਤੀ- ਆਪ ਬੀਰ ਹੋ, ਆਪ ਸਖੀ ਹੋ, ਬਹਾਦਰ ਤੇ ਸਖੀ ਮਰਦ ਤੋਂ ਬਲਾ ਬਾਰਾਂ ਕੋਹ ਦੂਰ ਰੰਹਦੀ ਹੈ, ਆਪਨੂੰ ਕਾਹਦਾ ਤੌਖਲਾ ਹੈ ?

ਦੀਵਾਨ-ਆਪਨੇ ਬੜੇ ੨ ਨੇਕ ਕੰਮ ਕੀਤੇ ਹਨ। ਫਿਕਰ

ਕਾਹਦਾ ਹੈ? ਦਾਤੇ ਆਪ ਹੋ,ਧਰਮੀ ਆਪ ਹੋ,ਨਿਆਈਂ ਆਪ ਹੋ ॥

ਦਰਬਾਰ ਦੇ ਗਰੰਥੀਸਿੰਘ ਜੀ—ਸਚ ਹੈ । ਗਜ਼ਾਨੀਆਂ, ਸੰਤਾਂ ਦੀ ਸੇਵਾ ਅਸਲ ਪੁੰਨ ਤੇ ਸ੍ਰੇਸ਼ਟ ਕਰਮ ਹੈ ਜੋ ਆਪ ਕਰ ਰਹੇ ਹੋ । ਚਿੰਤਾ ਕਾਹਦੀ ਹੈ ?

ਦਰਬਾਰੀ ਮਖੌਲੀਆ- ( ਝਿਕਲਵੰਜੇ ) ਭਾਈ ਜੀ ਨੇ ਕਿਹੀ ਸੋਹਣੀ ਕਹੀ ਹੈ । ਬਸ ਦਾਨ ਇਹ ਹੈ, ਜੋ ਸਾਧਾਂ ਭਾਈਆਂ ਪੁਜਾਰੀਆਂ ਗ੍ਰੰਥੀਆਂ ਦੇ ਪੇਟ ਦੀ ਪਟਾਰੀ ਸਦਾ ਭਰੀ ਰੱਖੋ । ਇਨ੍ਹਾਂ ਦੇ ਹੱਥੀਂ ਸ਼ਰਾਬ ਉਡਦੀ ਰਹੇ । ਰੰਗ ਰਲੀਆਂ ਉਡਦੀਆਂ ਰਹਣ । ਬਸ ਧਰਮ ਹੈ । ਹੋ ਗਿਆ, ਹੋਰ ਕੀ ਲੋੜੀਏ ? ਕੋਈ ਇਹ ਨਹੀਂ ਕੰਹਦਾ ਕਿ ਮਸਖਰੇ ਨੂੰ ਦੇਣਾ ਅਸਲ ਦਾਨ ਤੇ ਉਦਾਰਤਾ ਹੈ ।

[ਆਯਾ ਚੋਬਦਾਰ

ਚੋਬਦਾਰ— ਸਰਕਾਰ ! ਇਕ ਮੰਗਤਾ ਜਿਹਾ ਬਾਹਰ ਆਯਾ ਹੈ । ਸਰਕਾਰ ਦੇ ਦਰਸ਼ਨਾਂ ਲਈ ਜ਼ਿਦ ਕਰਦਾ ਹੈ । ਕਢਿਆ, ਧੱਕਿਆ, ਪੈਸੇ ਟਕੇ ਦਾ ਲੋਭ ਦਿੱਤਾ, ਪਰ ਉਹ ਇਕ ਨਹੀਂ ਸੁਣਦਾ । ਦਰਸ਼ਨ ਹੀ ਦਰਸ਼ਨ ਕੂਕਦਾ ਹੈ ।

ਮੰਤਰੀ— (ਚੋਬਦਾਰ ਨੂੰ) ਚੱਲ ਮੂਰਖ! ਕਛ ਨਹੀਂ ਕਰਦਾ । ਹਜ਼ਾਰਾਂ ਟੁਕੜਗਦੇ ਮਾਰੇ ਮਾਰੇ ਫਿਰ ਰਹੇ ਹਨ । ਦੇਹ ਧੱਕਾ ਕਰ ਪਾਰ । ਪੈਸਾ ਨਹੀਂ ਚਿੜਾ ਸਿਟ ਤੇ ਬਲਾ ਟਾਲ, ਸਰਕਾਰ ਦਾ ਵਕਤ ਨਾ ਗਆ । ਚਾਂਦੀ ਦੇ ਧਾਗੇ ਦਾ ਟਾਂਕਾ ਲਾ, ਤੇ ਮੂੰਹ ਸੀਉਂ ਕੇ ਪਾਰ ਕਰ ਦੇਹ ।

ਬਖਸ਼ੀ—ਠੀਕ ਹੈ । ਕਾਹਦੀ ਫਕੀਰੀ ! ਕੋਈ ਸਮਾਂ ਹੈ ! ਏਹ ਲਕੀਰ ਦੇ ਫਕੀਰ ਮੰਗਤੇ ਹਨ । ਵਲੀ ਹੁੰਦੇ ਤਾਂ ਚਾਂਦੀ ਸੋਨੇ ਦੇ ਫੇਰ ਵਿਚ ਦਰਬਦਰ ਕਿਉਂ ਰੁਲਦੇ ? ਬਨੀਂ ਪਹਾੜੀਂ ਬੈਠਦੇ, ਨਿਰਮਲ ਨਦੀਆਂ ਦੇ ਜਲ ਪੀਂਦੇ, ਕੰਦ੍ਰਾਂ ਵਿਚ ਬਿਸ੍ਰਾਮ ਕਰਦੇ, ਕੰਦ ਮੂਲ ਖਾਂਦੇ, ਸਾਈਂ

ਨਾਲ ਲੋ ਲਗਾਂਦੇ ।

ਗਰੰਥੀ ਸਿੰਘ- ਪਾਰ ਕਰੋ। ਕੌਣ ਹੈ ? ਸਿਖ ਹੋਕ ਮੰਗਦਾ ਹੈ! ਮੰਗਣ ਵਾਲਾ ਪਾਪੀ ਹੈ । 'ਜਿਸ ਦਿਨ ਅੱਡੇ ਹੱਥ ਨੂੰ ਉਸ ਦਿਨ ਮਰਨਾ ਹੋਇ'। ਮੁਰਦੇ ਦਾ ਦਰਸ਼ਨ ਮਾੜਾ।

ਮਖੌਲੀਆ--(ਮੂੰਹ ਚਾੜ੍ਹ ਕੇ)ਠੀਕ ਹੈ, ਸਿਖ ਨੂੰ ਮੰਗਣਾ ਪਾਪ ਹੈ, ਪਰ ਭਾਈਆਂ ਲਈ ਗੁਲਛੱਰੇ ਆਪੇ ਵਹ ਪੈਂਦੇ ਹਨ। ਵਾਹ ਜੀ ਗਜਾਨ!

ਗਰੰਥੀ- (ਖਿਝ ਕੇ) ਚੁਪ ਓਇ ਕੁਪੱਤੇ ।

ਲਖਦਾਤਾ ਸਿੰਘ ਕਿਉਂ ਲੜ ਪਏ ਹੋ ? ਮੈਂ ਦੁਖ ਦੇ ਛਿੱਲੇ ਦਿਲ ਉਤੇ ਕਿਉਂ ਮਿਰਚਾਂ ਮਲਦੇ ਹੋ?ਕੁਛ ਸੋਚੋ ਬੀ। ਓ ਚੋਬਦਾਰ! ਜਾਹ ਸੱਦ ਲਿਆ। ਕੀ ਜਾਣੀਏਂ ਸਾਈਂ ਕੋਈ ਪੂਰਾ ਭਾਂਡਾ ਮੇਲ ਦੇਵੇ ਤਾਂ ਉਹੋ ਹੀ ਰੇਖ ਵਿਚ ਮੇਖ ਮਾਰਕੇ ਮੇਰੇ ਗ਼ਮ ਨੂੰ ਦੂਰ ਕਰੇ। ਗੁਰਮੁਖਾਂ ਦੇ ਪੈਰ ਸੁਲੱਖੇ ।

ਚੋਬਦਾਰ- ਸਤ ਬਚਨ ਸ੍ਰੀ ਹਜ਼ੂਰ !

[ਚੋਬਦਾਰ ਜਾਂਦਾ ਤੇ ਸੰਤ,ਨੂੰ ਨਾਲ ਲੈਕੇ ਆਉਂਦਾ ਹੈ ।

ਲਖਦਾਤਾ ਸਿੰਘ— ਕਹੋ ਦਾਤਾ ਜੀ, ਗਰੀਬਾਂ ਦੇ ਦੁਆਰੇ ਤੇ ਕਿਕੂੰ ਮੇਹਰ ਆ ਗਈ? ਕੁਛ ਪੱਛੇ ਦਿਲਾਂ ਲਈ ਮਲ੍ਹਮ ਬੀ ਲਿਆਏ ਹੋ ?

ਸੰਤ— ਅੱਛਾ ! ਰਾਜਾ ਹੈ ? ਇਹ ਮਹਲ ਤੇਰਾ ਹੈ ?

ਲਖਦਾਤਾ ਸਿੰਘ— ਜੀ ਹਾਂ ਇਹ ਮਹਲ ਮੇਰਾ ਹੈ ।

ਸੰਤ—ਅੱਛਾ, ਤੇਰਾ ਹੈ । ਤੈਥੋਂ ਪਹਲੇ ਕਿਸਦਾ ਸੀ ?

ਲਖਦਾਤਾ ਸਿੰਘ—ਜੀ ਮੇਰੇ ਪਿਤਾ ਦਾ ਸੀ ।

ਸੰਤ— ਤੇ ਉਨ੍ਹਾਂ ਤੋਂ ਪਹਲੇ ।

ਲਖਦਾਤਾ ਸਿੰਘ—ਮੇਰੇ ਦਾਦਾ ਜੀ ਦਾ ।

ਸੰਤ—ਤੇ ਤੇਰੇ ਮਗਰੋਂ ਕਿਸਦਾ ਹੋਊ ?

ਲਖਦਾਤਾ ਸਿੰਘ—ਮੇਰੇ ਪੁੱਤਰ ਦਾ ।

ਸੰਤ—ਠੀਕ ਠੀਕ। ਤੂੰ ਵਾਹ ਵਾਹ ਠੀਕ ਮਾਲਕ ਹੈਂ । ਜੋ ਸ਼ੈ

ਦੇਖਦੇ ਹੀ ਦੇਖਦੇ ਤਿੰਨਾਂ ਦੀ ਹੋ ਚੁੱਕੀ ਤੇ ਅੱਖ ਫਰੱਕਣ ਵਿਚ ਚੌਥੇ ਦੀ ਹੋ ਸੱਕਦੀ ਹੈ, ਉਹ ਤੇਰੀ ਕਿਕੂੰ ਹੋਈ ? ਹੇ ਰਾਜਨ ! ਕਿਸਦਾ ਮੇਰਾ ਤੇ ਕਿਸਦਾ ਤੇਰਾ ਏ ਸਭ ਅਕਲ ਦਾ ਫੇਰਾ ਚਿੜੀਆਂ ਰੈਨ ਬਸੇਰਾ ਹੈ। ਸੰਭਲ, ਹੋਇਗਾ ਅਵੇਰਾ, ਇਕ ਇਕ ਘੜੀ ਪਾ ਗਈ ਕੁਵੇਰਾ। ਮੌਤ ਦਾ ਨੇੜੇ ਹੈ ਡੇਰਾ, ਜਾਗ ਜਾਗ, ਅਜੇ ਕੁਛ ਹਈ ਸਵੇਰਾ । ਕਰ ਲੈ ਧਰ ਲੈ ॥

ਲਖਦਾਤਾ ਸਿੰਘ—(ਤਖਤ ਤੋਂ ਉਤਰਕੇ) ਹੇ ਸਾਈਂ ਦੇ ਤਾਰੇ ਸਚ, ਮੌਤ ਸੁਣੀ ਹੋਰ, ਪਰ ਡਿੱਠੀ ਬੁਰੀ, ਸਚ ਮੁਚ ਮੌਤ ਬੁਰੀ ਬਲਾ ਹੈ। ਹੇ ਪੂਰੇ ਸੰਤ! ਇਸ ਊਰੇ ਨੂੰ ਕੁਛ ਉਮਰ ਦਾਨ ਦਿਓ, ਕੁਛ ਰਸਤਾ ਦੱਸੋ ਜੋ ਨਾਲ ਨਿਭਣ ਵਾਲੇ ਵਖਰ ਵਿਹਾਜਣ ਦੀ ਜਾਚ ਆਵੇ ।

ਸੰਤ— ਓ ਗ਼ਾਫਲ! ਉਮਰ ਦਾਨ ? ਹਜਾਰ ਬਰਸ । ਫੇਰ ਕੀ ? 'ਅੰਤ ਤਊ ਮਰਨਾ' । ਹੇ ਮੌਜ ਮੱਤੇ ਤੇ ਸੰਸਾਰ ਵਿਚ ਰਤੇ ! ਨੇਕ ਨਾਮ ਬਨਾ । ਨੇਕ ਨਾਮ ਨਹੀਂ ਨੇਕ ਕਾਮ ਬਨਾ ॥

ਲਖਦਾਤਾ ਸਿੰਘ--ਹੇ ਰਾਹਦੇ ਮਾਲਕ! ਇਹ ਕੰਡਾ ਕਲੇਜੇ ਚੁਭ ਰਿਹਾ ਹੈ, ਤੇਰੇ ਕਦਮਾਂ ਤੋਂ ਸਦਕੇ, ਪਾ ਰਸਤੇ, ਦੇਹ ਚਾਨਣ, ਫੜ ਬਾਂਹ ਤੇ ਧੂਹ ਲਿਚੱਲ। ਮੈਂ ਢੂੰਢ ਵਿਚ ਅਜ ਭਟਕ ਰਿਹਾ ਹਾਂ । ਦੱਸੋ ਨੇਕ ਨਾਮ ਕੀਕੂੰ ਛੱਡਾਂ ਤੇ ਨੇਕ ਕਾਮ ਕੀਕੂੰ ਬਣਾਂ ? ਦੱਸੋ ਚੁਪ ਨਾ ਵੱਟੋ । ਰਾਜ ਛੱਡਾਂ, ਕਫਨੀ ਪਾਵਾਂ, ਬਿਭੂਤ ਰਮਾਵਾਂ? ਮੈਂ ਆਪਦੇ ਚਰਨਾਂ ਦੀ ਧੂੜ ਹੋਯਾ, ਪਰ ਮੈਨੂੰ ਮੌਤ ਦੇ ਭੈ ਤੋਂ ਛੁਡਾਓ। ਮੈਂ ਸਭ ਤਰਾਂ ਤਿਆਰ ਹਾਂ, ਸਿਰ ਤੱਕ ਹਾਜ਼ਰ ਹੈ ॥

ਮਖੌਲੀਆ – ਯਾਰੋ, ਆਹ ਕੀਹ ਹਨੇਰ ਵੱਜਣ ਲੱਗਾ ਹੈ ? ਸਾਡੀ ਕਿਸਮਤ ਨੂੰ ਕੀ ਆ ਵਜਾ ਡੱਗਾ ਹੈ, ਇਹ ਫਕੀਰ ਹੈ ਕਿ ਠੱਗ, ਯਾ ਠਗਾਂ ਦਾ ਸਰਦਾਰ ? ਸਾਡੇ ਰਾਜਾ ਜੀ ਨੂੰ

ਤਖਤ ਤਾਜ ਤੋਂ ਅਲੱਗ ਕਰਕੇ ਸ਼ਾਹੀ ਆਪ ਲਿਆ ਚਾਹੁੰਦਾ ਹੈ ਯਾ ਕੁਛ ਹੋਰ ਫਿਕਰ ਵਿਚ ਹੈ। ਇਸ ਟੁਕੜ ਗਦਾ ਨੂੰ ਕੱਢੋ ਅਰ ਆਈ ਬਲਾ ਤੋਂ ਕਿਵੇਂ ਛੁਟਕਾਰਾ ਪਾਓ।

ਲਖਦਾਤਾ ਸਿੰਘ— (ਘੁਰਕਕੇ) ਚੁਪ ਓਏ ਮੂੰਹ ਫਟ! ਚੁਪ ਵੱਟ।

ਸੰਤ—(ਰਾਜੇ ਨੂੰ) ਵਾਹ ਰਾਜਾ, ਸਿੱਧਾ ਗੋਤਾ ਲਾ ਜਾ। ਖੂਬ ਸੋਚੀ, ਮਿਹਨਤ ਤੋਂ ਘਬਰਾਏ, ਖੇਚਲਾਂ ਤੋਂ ਡਰੇ, ਬਹਾਨਾ ਲੱਧਾ ਕਿ ਕਿਵੇਂ ਰਾਜ ਦੀ ਪੰਡ ਮਗਰੋਂ ਲੱਥੇ, ਹੌਲਾ-ਗਿਰੀ ਹੋਵੇ। ਫਕੀਰੀ ਕਿਆ ਖੇਡ ਲੱਭੀ ਹੈ ? ਸੁਖ-ਜੀਉੜੇ ਹੋਣ ਦੇ ਤਰਲੇ ਤੇ ਨਾਉਂ ਫਕੀਰੀ! ਫਕੀਰੀ ਗੇਰੀ ਦੇ ਟਿੱਲੇ ਉੱਤੇ ਤਾਂ ਘਰ ਪਾਕੇ ਨਹੀਂ ਬੈਠੀ ਹੋਈ, ਫਕੀਰੀ ਇਸ ਭੇਖ ਦੀ ਫਕੀਰੀ ਤੋਂ ਆਪ ਡਰਦੀ ਹੈ, ਫਕੀਰੀ ਜੀਉਂਦਿਆਂ ਮਰਨਾ ਹੈ। ਫਕੀਰੀ ਦਾ ਪਹਲਾ ਅਖਰ ਦਿਲ ਦੀ ਸਫਾਈ ਹੈ, ਇਸ ਤੋਂ ਬਿਨਾਂ ਕੂੜ ਕਮਾਈ ਹੈ। ਹੋਸ਼ ਕਰ, ਸੁਣ ਤੇਰੇ ਸਮਝਣ ਤੇ ਅਮਲ ਲਾਇਕ ਏਹ ਫਕੀਰੀ ਹੈ:—

ਤਮਾਸ਼ੇ ਹੋਂਦਵਾੜੀ ਦੇ ਮੁਸਾਫਰ ਹੈਂ ਤੂੰ ਹੇ ਭਾਈ!
ਕਦੋਂ ਤਕ ਮੂਰਖਾ! 'ਮੇਰੀ', ਤੇ ਹਉਮੈ ਦੀ ਏ ਢੀਠਾਈ।
ਜੇ ਅੱਖਾਂ ਹੈਨ ਦੇਖਣ ਨੂੰ ਤਾਂ ਖੋਲੀਂ ਦੇਖ ਆਪੇ ਤੂੰ।
ਏ ਕਿਸ ਕੰਮ ਆਕੜਾਂ ਆਵਣ, ਏ 'ਮੈਂ' ਤੇ 'ਏਹ ਮੇਰਾ ਈ'।

ਗੁਲਾਬਾਂਤੋਂ ਹੈ ਬੂ ਉਡੀ, ਚੰਬੇਲੀ ਦਾ ਹੈ ਰੰਗ ਮੁੜਿਆ।
ਤੂੰ ਛੇਤੀ ਚੁਣ ਏ ਫੁਲ ਸਾਰੇ ਚਮਨਦਾ ਰੰਗਹੈ ਫਿਰਿਆ।

ਤੂੰ ਠੇਕੇਦਾਰ ਹੋਕੇ ਤਾਂ ਨਹੀਂ ਆਇਆ ਹੈਂ ਦੁਨੀਆਂ ਦਾ,
ਨਹੀਂ ਹੈ ਪਾਸ ਠੇਕੇ ਦਾ ਪਟਾ ਤੇਰੇ ਕਿਸੇ ਸ਼ਾਹ ਦਾ।
ਪਰਾਹੁਣਾ ਵਾਂਙ ਮੱਖੀ ਦੇ ਪਸਰ ਜਾਵੇ ਤਾਂ ਹੈ ਮਾੜਾ,
ਸਰੂ ਤੈਂ ਬਹੁਤ ਹਨ ਡਿੱਠੇ ਬਨਫਸ਼ਾਂ ਮੋੜੀਏ ਗੇਂਦਾ,

ਉਠਾ ਬਿਸਤਰ,ਨਵੇਂ ਰਾਹੀ ਇਥਾਂ ਹੁਣ ਆਨਵਾਲੇਹਨ।
ਜੋ ਹੁਣ ਦਿਸਦੇ ਏ ਸਾਰੇ ਹੀ ਕਿਤੇ ਨੂੰ ਜਾਨ ਵਾਲੇਹਨ।

ਹਈ ਚੇਤਾ ਕਿ ਤੂੰ ਇਸ ਬਾਗ ਕੀਹ ਕਰਨੇ ਨੂੰ ਸੈਂ ਆਯਾ ?
ਓਹ ਕੀ ਸੀ ਗਲ ਜਿਸ ਪਿਛੇ ਕਿ ਸ਼ਾਹ ਨੇ ਸੀਗ ਭਿਜਵਾਯਾ।
ਨ ਭੁਲਕੇ ਯਾਦ ਕੀਤਾ ਤੂੰ ਕਦੀ ਨਾਂ ਧਯਾਨ ਹੈ ਪਾਯਾ।
ਕਿ ਹਾਂ ਮੈਂ ਕੌਨ? ਜਾਂਦਾ ਹਾਂ ਕਿਧਰ, ਕਿਸ ਪਾਸਿਓਂ ਆਯਾ ?
ਏ ਜੀਵਨ ਬ੍ਰਿਛ ਕਦ ਤਕ ਇਸ ਬਗੀਚੇ ਵਿੱਚਲਹਰੇਗਾ
ਕਰੇਗਾ ਚਿਹਚਿਹੇ ਪੰਛੀ, ਕਦੋਂ ਤਕ ਭੌਰ ਠਹਰੇਗਾ ?

ਸਮਾਂ ਨੀਯਤ ਹੈ, ਸੈਲਾਨੀ! ਤੇਰੀ ਇਸ ਸੈਰ ਦਾ ਸਾਰਾ,
ਤੇ ਸੈਰ ਅੰਦਰ ਮੁਕਰਰ ਹੈ ਤੇਰੇ ਕੰਮਾਂ ਦਾ ਪਾਸਾਰਾ,
ਚਮਨ ਦੇ ਸਾਥੀਆਂ ਤਾਂਈ ਹਸਾਣਾ ਸੁਖ ਦੇਣਾ ਹੈ,
ਚਲਨ ਐਸਾ ਹੀ ਕਰਨਾ ਹੈ, ਨਫਾ ਦੇਣਾ ਹੈ ਵਰਤਾਰਾ।
ਇਨ੍ਹਾਂ ਦਾ ਤੂੰ ਪਜਾਰੇ! ਹੈਂ ਸਦਾ ਸਾਥੀ ਤੇ ਅੰਗ ਸੰਗੀ।
ਏ ਤੈਨੂੰ ਪਜਾਰ ਕਰ ਚਾਹੁਣ,ਭਰੇ ਮੋਹ ਦੇ ਤੇ ਖੁਸ਼ ਸੰਗੀ।

ਮੁਸੀਬਤ ਆ ਪਵੇ ਜਿਸਨੂੰ ਤੂੰ ਉਸਦਾ ਯਾਰ ਜਾ ਹੋਵੇਂ,
ਜੋ ਸਿਰ ਤੇ ਸੋਗ ਆ ਝੁੱਲੇ ਤਾਂ ਤੂੰ ਦਰਦੀ ਹੀ ਆ ਹੋਵੇਂ
ਕੁਈ ਭਟਕੇ ਜੇ ਰਸਤੇ ਤੋਂ ਤਾਂ ਤੂੰ ਉਸਨੂੰ ਚਾ ਰਾਹ ਪਾਏਂ
ਮਲ੍ਹਮ ਜ਼ਖਮਾਂ ਦੀ ਤੂੰ ਹੋਵੇਂ, ਤੇ ਹਰ ਦੁਖ ਦੀ ਦਵਾ ਹੋਵੇਂ,
ਜੇ ਗੁੰਝਲ ਆ ਪਵੇ ਕਿਧਰੇ ਤਾਂਤੇਰੇ ਨਹੁੰ ਉਨੂੰ ਖੋਲਣ।
ਦਰਦ ਵਿਚ ਦਰਦ ਵੰਡੇਂ ਤੂੰ ਨਿਆਸ੍ਰੇ ਦਾ ਬਣੇ ਓਲਣ।

ਜੇ ਦੇਖੇਂ ਖਿਲਰੇ ਕੰਢੇ ਕਰੇਂ ਓ ਸਾਫ ਤੂੰ ਰਸਤਾ,
ਰਵਾਣੇ ਪੈਰ ਨੰਗੇ ਦੇ ਕਲੇਸ਼ਾਂ ਦਾ ਕਟੇਂ ਫਸਤਾ,
ਨਾ ਸੁਤੀ ਚਮਨ ਦੀ ਸਬਜ਼ੀ ਕਿਸੇ ਤੋੜੂ ਤੋਂ ਲਿਤੜੀ ਜਾ,
ਕਿਸੇ ਫੁਲ ਪੇੜ ਨੂੰ ਤੱਤੀ ਨ ਲੱਗੇ ਵਾਉ ਦਾ ਲਸਤਾ,
ਜੇ ਦੇਖੇਂ ਦੋ ਲੜਨ ਵਾਲੇ ਤਾਂ ਤੀਜਾ ਠੰਢ ਪਾਊ ਹੋ।
ਜੇ ਦੇਖੇਂ ਅੱਗ ਝਗੜੇ ਦੀ ਤਾਂ ਤੂੰ ਉਸਦਾ ਬੁਝਾਊ ਹੋ।

ਮਿਲਾ ਅੱਖ ਨਾਲ ਮੇਰੇ ਤੂੰ ਤੇ ਦਸ ਕੀਤਾ ਈ ਕੀ ਕੀ ਕੋਹ ?

ਤਖਤ ਤਾਜ ਤੋਂ ਅਲੱਗ ਕਰਕੇ ਸ਼ਾਹੀ ਆਪ ਲਿਆ ਚਾਹੁੰਦਾ ਹੈ ਯਾ ਕੁਛ ਹੋਰ ਫਿਕਰ ਵਿਚ ਹੈ। ਇਸ ਟੁਕੜ ਗਦਾ ਨੂੰ ਕੱਢੋ ਅਰ ਆਈ ਬਲਾ ਤੋਂ ਕਿਵੇਂ ਛੁਟਕਾਰਾ ਪਾਓ।

ਲਖਦਾਤਾ ਸਿੰਘ— (ਘੁਰਕਕੇ) ਚੁਪ ਓਏ ਮੂੰਹ ਫਟ! ਚੁਪ ਵੱਟ।

ਸੰਤ—(ਰਾਜੇ ਨੂੰ) ਵਾਹ ਰਾਜਾ, ਸਿੱਧਾ ਗੋਤਾ ਲਾ ਜਾ। ਖੂਬ ਸੋਚੀ, ਮਿਹਨਤ ਤੋਂ ਘਬਰਾਏ, ਖੇਚਲਾਂ ਤੋਂ ਡਰੇ, ਬਹਾਨਾ ਲੱਧਾ ਕਿ ਕਿਵੇਂ ਰਾਜ ਦੀ ਪੰਡ ਮਗਰੋਂ ਲੱਥੇ, ਹੌਲਾ-ਗਿਰੀ ਹੋਵੇ। ਫਕੀਰੀ ਕਿਆ ਖੇਡ ਲੱਭੀ ਹੈ ? ਸੁਖ-ਜੀਉੜੇ ਹੋਣ ਦੇ ਤਰਲੇ ਤੇ ਨਾਉਂ ਫਕੀਰੀ! ਫਕੀਰੀ ਗੇਰੀ ਦੇ ਟਿੱਲੇ ਉੱਤੇ ਤਾਂ ਘਰ ਪਾਕੇ ਨਹੀਂ ਬੈਠੀ ਹੋਈ, ਫਕੀਰੀ ਇਸ ਭੇਖ ਦੀ ਫਕੀਰੀ ਤੋਂ ਆਪ ਡਰਦੀ ਹੈ, ਫਕੀਰੀ ਜੀਉਂਦਿਆਂ ਮਰਨਾ ਹੈ। ਫਕੀਰੀ ਦਾ ਪਹਲਾ ਅਖਰ ਦਿਲ ਦੀ ਸਫਾਈ ਹੈ, ਇਸ ਤੋਂ ਬਿਨਾਂ ਕੂੜ ਕਮਾਈ ਹੈ। ਹੋਸ਼ ਕਰ, ਸੁਣ ਤੇਰੇ ਸਮਝਣ ਤੇ ਅਮਲ ਲਾਇਕ ਏਹ ਫਕੀਰੀ ਹੈ:—

ਤਮਾਸ਼ੇ ਹੋਂਦਵਾੜੀ ਦੇ ਮੁਸਾਫਰ ਹੈਂ ਤੂੰ ਹੇ ਭਾਈ!
ਕਦੋਂ ਤਕ ਮੂਰਖਾ! 'ਮੇਰੀ', ਤੇ ਹਉਮੈ ਦੀ ਏ ਢੀਠਾਈ।
ਜੇ ਅੱਖਾਂ ਹੈਨ ਦੇਖਣ ਨੂੰ ਤਾਂ ਖੋਲੀਂ ਦੇਖ ਆਪੇ ਤੂੰ।
ਏ ਕਿਸ ਕੰਮ ਆਕੜਾਂ ਆਵਣ, ਏ 'ਮੈਂ' ਤੇ 'ਏਹ ਮੇਰਾ ਈ'।

ਗੁਲਾਬਾਂ ਤੋਂ ਹੈ ਬੂ ਉਡੀ, ਚੰਬੇਲੀ ਦਾ ਹੈ ਰੰਗ ਮੁੜਿਆ।
ਤੂੰ ਛੇਤੀ ਚੁਣ ਏ ਫੁਲ ਸਾਰੇ ਚਮਨ ਦਾ ਰੰਗ ਹੈ ਫਿਰਿਆ।

ਤੂੰ ਠੇਕੇਦਾਰ ਹੋਕੇ ਤਾਂ ਨਹੀਂ ਆਇਆ ਹੈਂ ਦੁਨੀਆਂ ਦਾ,
ਨਹੀਂ ਹੈ ਪਾਸ ਠੇਕੇ ਦਾ ਪਟਾ ਤੇਰੇ ਕਿਸੇ ਸ਼ਾਹ ਦਾ।
ਪਰਾਹੁਣਾ ਵਾਂਙ ਮੱਖੀ ਦੇ ਪਸਰ ਜਾਵੇਂ ਤਾਂ ਹੈ ਮਾੜਾ,
ਸਰੂ ਤੈਂ ਬਹੁਤ ਹਨ ਡਿੱਠੇ ਬਨਫਸ਼ਾਂ ਮੋਤੀਏ ਗੇਂਦਾ,

ਉਠਾ ਬਿਸਤਰ, ਨਵੇਂ ਰਾਹੀ ਇਥਾਂ ਹੁਣ ਆਨਵਾਲੇਹਨ।
ਜੋ ਹੁਣ ਦਿਸਦੇ ਏ ਸਾਰੇ ਹੀ ਕਿਤੇ ਨੂੰ ਜਾਨ ਵਾਲੇਹਨ।
ਹਈ ਚੇਤਾ ਕਿ ਤੂੰ ਇਸ ਬਾਗ ਕੀਹ ਕਰਨੇ ਨੂੰ ਸੈਂ ਆਯਾ ?
ਓਹ ਕੀ ਸੀ ਗਲ ਜਿਸ ਪਿਛੇ ਕਿ ਸ਼ਾਹ ਨੇ ਸੀਗ ਭਿਜਵਾਯਾ।
ਨ ਭੁਲਕੇ ਯਾਦ ਕੀਤਾ ਤੂੰ ਕਦੀ ਨਾਂ ਧਯਾਨ ਹੈ ਪਾਯਾ।
ਕਿ ਹਾਂ ਮੈਂ ਕੌਨ? ਜਾਂਦਾ ਹਾਂ ਕਿਧਰ, ਕਿਸ ਪਾਸਿਓਂ ਆਯਾ ?
ਏ ਜੀਵਨ ਬ੍ਰਿਛ ਕਦ ਤਕ ਇਸ ਬਗੀਚੇ ਵਿੱਚ ਲਹਰੇਗਾ
ਕਰੇਗਾ ਚਿਹਚਿਹੇ ਪੰਛੀ, ਕਦੋਂ ਤਕ ਭੌਰ ਠਹਰੇਗਾ ?

ਸਮਾਂ ਨੀਯਤ ਹੈ, ਸੈਲਾਨੀ! ਤੇਰੀ ਇਸ ਸੈਰ ਦਾ ਸਾਰਾ,
ਤੇ ਸੈਰ ਅੰਦਰ ਮੁਕਰਰ ਹੈ ਤੇਰੇ ਕੰਮਾਂ ਦਾ ਪਾਸਾਰਾ,
ਚਮਨ ਦੇ ਸਾਥੀਆਂ ਤਾਂਈ ਹਸਾਣਾ ਸੁਖ ਦੇਣਾ ਹੈ,
ਚਲਨ ਐਸਾ ਹੀ ਕਰਨਾ ਹੈ, ਨਵਾ ਦੇਣਾ ਹੇ ਵਰਤਾਰਾ।
ਇਨ੍ਹਾਂ ਦਾ ਤੂੰ ਪਯਾਰੇ! ਹੈਂ ਸਦਾ ਸਾਥੀ ਤੇ ਅੰਗ ਸੰਗੀ।
ਏ ਤੈਨੂੰ ਪਯਾਰ ਕਰ ਚਾਹੁਣ, ਭਰੇ ਮੋਹ ਦੇ ਤੇ ਖੁਸ਼ ਸੰਗੀ।

ਮੁਸੀਬਤ ਆ ਪਵੇ ਜਿਸਨੂੰ ਤੂੰ ਉਸਦਾ ਯਾਰ ਜਾ ਹੋਵੇਂ,
ਜੋ ਸਿਰ ਤੇ ਸੋਗ ਆ ਝੁੱਲੇ ਤਾਂ ਤੂੰ ਦਰਦੀ ਹੀ ਆ ਹੋਵੇਂ
ਕੁਈ ਭਟਕੇ ਜੇ ਰਸਤੇ ਤੋਂ ਤਾਂ ਤੂੰ ਉਸਨੂੰ ਚਾ ਰਾਹ ਪਾਏਂ
ਮਲ੍ਹਮ ਜ਼ਖਮਾਂ ਦੀ ਤੂੰ ਹੋਵੇਂ, ਤੇ ਹਰ ਦੁਖ ਦੀ ਦਵਾ ਹੋਵੇਂ,
ਜੇ ਗੁੰਝਲ ਆ ਪਵੇ ਕਿਧਰੇ ਤਾਂ ਤੇਰੇ ਨਹੁੰ ਉਨੂੰ ਖੋਲਣ।
ਦਰਦ ਵਿਚ ਦਰਦ ਵੰਡੇਂ ਤੂੰ ਨਿਆਸ੍ਰੇ ਦਾ ਬਣੇ ਓਲਣ।

ਜੇ ਦੇਖੇਂ ਖਿਲਰੇ ਕੰਢੇ ਕਰੇਂ ਓ ਸਾਫ ਤੂੰ ਰਸਤਾ,
ਰਵਾਣੇ ਪੈਰ ਨੰਗੇ ਦੇ ਕਲੇਸ਼ਾਂ ਦਾ ਕਟੇਂ ਫਸਤਾ,
ਨਾ ਸੁਤੀ ਚਮਨ ਦੀ ਸਬਜ਼ੀ ਕਿਸੇ ਤੋਤੂ ਤੋਂ ਲਿਤੜੀ ਜਾ,
ਕਿਸੇ ਫੁਲ ਪੇੜ ਨੂੰ ਤੱਤੀ ਨ ਲੱਗੇ ਵਾਉ ਦਾ ਲਸਤਾ,
ਜੇ ਦੇਖੇਂ ਦੋ ਲੜਨ ਵਾਲੇ ਤਾਂ ਤੀਜਾ ਠੰਢ ਪਾਊ ਹੋ।
ਜੇ ਦੇਖੇਂ ਅੱਗ ਝਗੜੇ ਦੀ ਤਾਂ ਤੂੰ ਉਸਦਾ ਬੁਝਾਊ ਹੋ।
ਮਿਲਾ ਅੱਖ ਨਾਲ ਮੇਰੇ ਤੂੰ ਤੇ ਦਸ ਕੀਤਾ ਈ ਕੀ ਕੀ ਕੋਹ ?

ਕਿਤੇ ਦਿਲ ਮਲ੍ਹਮ ਰਖੀ ਹੈ ? ਮਿਟਾਈ ਕਿਸਦੀ ਹੈ ਤੂੰ ਲੀਹ?
ਉਜਾੜੀਂ ਜੰਗਲੀਂ ਕਿਸਦੇ ਕਦਮ ਦਾ ਕਢਿਆ ਕੰਢਾ
ਕਿਸੇ ਦੁਖ ਦਿਲ ਨਪੀੜੇ ਦੀ ਘਟਾਈ ਆਪ ਤੂੰ ਹੈ ਪੀਹ।
ਕਿਸੇ ਭੁੱਲੇ ਨੂੰ ਸਾਥੀ ਹੋ ਕਿਤੇ ਰਸਤੇ ਤੇ ਪਾਯਾ ਹੈ।
ਮਲਾਹ ਹੋਕੇ ਫਸਜਾ ਬੇੜਾ ਕਿਸੇ ਦਾ ਪਾਰ ਲਾਯਾ ਹੈ।

ਜੇ ਗ਼ਫਲਤ ਤਾਣ ਹੁਣਤਾਈਂ ਨ ਕੀਤਾ ਕੁਛ ਤਾਂ ਕਰ ਗ਼ਾਫਲ!
ਹੁਣੇ ਹੀ ਜਾਗ ਸੁਪਨੇ ਤੋਂ ਤੇ ਗ਼ਫਲਤ ਤੋਂ ਜ਼ਰਾ ਹੀ ਹਿਲ,
ਅਗੇਰੇ ਲੰਘ ਗਏ ਸੰਗੀ ਸਫਰ ਦੀ ਮਜ਼ਲ ਨੇੜੇ ਹੈ,
ਜੋ ਦਮਬਾਕੀ,ਗ਼ਨੀਮਤ ਗਿਨ, ਤੂੰ ਕਰ, ਕੁਛਕਰਨਾ ਜੋ ਹਾਸਲ।
ਜੋ ਦਾਨੇ ਹੋਸ਼ ਵਾਲੇ ਹਨ ਜਦੋਂ ਕੁਛ ਕਰਨ ਤੇ ਆਵਨ,
ਸਮੁੰਦਰ ਪਾੜ ਪਰਬਤ ਤੋਂ ਨਦੀ ਨੂੰ ਕੱਟ ਲੈ ਆਵਨ।

ਬੜੇ ਰਾਜੇ ਦੀ ਪੇਸ਼ੀ ਹੈ, ਤੂੰ ਹਾਜ਼ਰ ਉਸ ਥਾਂ ਹੋਣਾ,
ਸਦਾ ਦਾ ਓ ਟਿਕਾਣਾ ਹੈ ਸਦਾ ਦੁਧ ਉਸਦਾ ਚੋਣਾ,
ਉਸੀ ਸਰਕਾਰ ਤੋਂਮਿਲਦਾ ਸਭਸ ਨੂੰ ਦਾਨਾ ਪਾਣੀ ਹੈ,
ਹੈ ਦਾਤਾ ਓ ਭਿਖਾਰੀ ਸਭ ਕਿਸੇ ਕੁਛ ਬੀ ਨਾ ਹੈ ਵੋਣਾ।
ਅਜਬ ਸਰਕਾਰ ਹੈ, ਡੰਕਾ ਜਿਦ੍ਹਾ ਵਜਦਾ ਚੁਫੇਰੇ ਹੈ।
ਨਹੀਂ ਹੈ ਅੰਤ, ਪਾਗ ਨਾ, ਤੇ ਸੁਖ ਸੰਝਾ ਸਵੇਰੇ ਹੈ॥

ਮਿਲੇ ਪਤ ਉਸ ਥਾਂ ਜਾਕੇ, ਕੁਛ ਐਸਾ ਮਾਲ ਕਰ ਕੱਠਾ,
ਤੂੰ ਰੋਦੇ ਭੁੱਲ ਪਿੱਛਲੀ ਨੂੰ, ਨਾ ਸੌਣਾ ਹੈ, ਨਾ ਹੋ ਮੱਠਾ,
ਭਰੇ ਬਾਜ਼ਾਰ ਆਯਾ ਹੈਂ, ਨਫੇ ਦਾ ਵਣਜ ਕੁਛ ਕਰ ਲੈ,
ਹਜ਼ੂਰੀ ਸੁਰਖਰੂ ਜਾਵੇ ਨਾ ਦਾਗ਼ੀ ਹੋ ਤੇਰਾ ਲੱਠਾ।
ਦੁਖੀ ਦਿਲ ਜੋ ਖਰੀਦਨ ਹੈ, ਏ ਸੌਦਾ ਬਰਕਤੀ ਭਾਰਾ।
ਲਿਆ ਕਰ ਤੂੰ ਅਸੀਸਾਂ ਹੀ,ਦੁਖੀਦਾ ਕਰਕੇ ਉਪਚਾਰਾ।

ਲਖਦਾਤਾ ਸਿੰਘ-ਹੇ ਪੂਰੇ ਭਾਂਡੇ ਮਹਾਂ ਪੁਰਖ! ਮੈਂ ਊਣਾ ਤੇ ਤੂੰ ਪੂਰਾ, ਝੋਰਾ ਹੈ ਤਾਂ ਇਹ ਕਿ ਮੈਂ ਕੋਰਾ ਹਾਂ। ਮੈਨੂੰ ਸਾਫ ਸਮਝਾ ਦਿਓ ਕਿ ਕੀਹ ਕਰਾਂ ? ਦਿਲ ਨੂੰ ਜੋਲਾਟ ਲਗੀ ਹੈ, ਬੁਝਾ ਦਿਓ। ਆਪਦੀਆਂ ਗਲਾਂ ਨੇ ਬੁਝਾਈ ਨਹੀਂ;

ਹੋਰ ਲਾਈ ਤੇ ਵਧਾਈ ਹੈ, ਪਰ ਸੱਚ ਹੈ ਕਿ ਮੇਰੀ ਸੁੱਤੀ ਪਈ ਕਿਸਮਤ ਨੂੰ ਬਾਹੋਂ ਫੜਕੇ ਉਠਾਲਿਆ ਹੈ। ਹੁਣ ਗੁਰੂ ਵਾਸਤੇ ਸਾਫ ਸਾਫ ਦਸੋ ਕਿ ਆਪਣੀ ਕਲਜਾਨ ਹਿਤ ਮੈਂ ਕੇਹੜਾ ਕੰਮ ਕਰਾਂ ਜੋ ਜਗਤ ਵਿਚ ਨੇਕ ਨਾਮ ਛੱਡਾਂ !'

ਸੰਤ— ਨੇਕੀ ਕਰ ਨੇਕ ਨਾਮ ਛਡੇਂਗਾ, ਹੋਰ ਕੀਹ?

ਲਖਦਾਤਾ ਸਿੰਘ- ਜਿਕੂੰ ਤੁੱਠੇ ਹੋ, ਹੋਰ ਤ੍ਰੁੱਠੋ, ਇਸ ਦਾਸ ਦੇ ਸਿਰ ਹਥ ਧਰੋ, ਮੱਤ ਦਿਓ ਤੇ ਰਾਹ ਪਾਓ।

· ਬੱਸ ਬੱਸ, ਮੈਂ ਚੱਲਿਆ ਹਾਂ । ਬਹੁਤੀਆਂ ਗੱਲਾਂ ਨਾ ਬਨਾਓ। ਸਮਾਂ ਨਾ ਵੰਞਾਓ । ਜੇ ਕੁਛ ਸੱਚੀ ਪ੍ਰੀਤ ਤੇ ਸੱਚੀ ਇੱਛਜਾ ਨੇਕੀ ਦੀ ਹੈ, ਤਦ ਆਪੇ ਮੈਨੂੰ ਟੋਲ ਲਓਗੇ ਨਹੀਂ ਤਾਂ ਮੈਂ ਕਾਸਨੂੰ ਪਿਆ ਸਿਰ ਖਪਾਵਾਂ:—

ਸ਼ੌਂਕ ਜੇ ਹਿਰਦੇ ਰੱਖੇ,
ਤਦ ਲੋੜ ਨਾ ਆਗੂ ਲੱਖੇ।

[ਗਿਆ

ਲਖਦਾਤਾ ਸਿੰਘ - (ਤ੍ਰਬਕ ਕੇ ਉਠਜਾ ਤੇ ਮਗਰ ਦੌੜਿਆ) ਦੌੜੋ ਦੌੜੋ, ਵਜ਼ੀਰੋ, ਅਮੀਰੋ, ਚਰਨ ਪਕੜੋ, ਚਰਨ ਪਕੜੋ, ਕੋਈ ਮੋੜਾ ਪਾਓ।

[ਸਾਰੇ ਦੌੜੇ

ਲਖਦਾਤਾ ਸਿੰਘ—(ਅਪਨੇ ਆਪ ਨਾਲ; ਵਜਾਕੁਲ ਹੋਇਆ) ਜਾਵੋ ਨੀ ਕੋਈ ਮੋੜ ਲਿਆਵੋ ਕੁਛ ਮਿਨਤਾਂ ਕੁਛ ਤਰਲੇ ਕਰਕੇ।

[ਆਏ ਦਰਬਾਰੀ

ਦਰਬਾਰੀ —ਸਰਕਾਰ! ਓਹ ਦੇਵ ਮੂਰਤ ਤਾਂ ਲੋਪ ਹੋਗਏ।

ਲਖਦਾਤਾ ਸਿੰਘ - (ਉਦਾਸੀ ਵਿਚ) ਮੰਤ੍ਰੀ ! ਰਾਜ ਕਾਜ ਸੰਭਾਲ, ਮੈਂ ਹੋਗਿਆ ਬੇਹਾਲ। ਲੁਟ ਗਿਆ ਦਿਲ ਚੈਨ ਮਾਲ। ਮੈਂ ਕਰਦਾ ਹਾਂ ਸੰਤਾਂ ਦੀ ਭਾਲ, ਸਾਈਂ ਨੂੰ ਜਾਣੀ ਤੂੰ ਨਾਲ ਹੁਕਮ ਜੁ ਕੀਤਾ ਹੈ ਸੋ ਪਾਲ। ਮੈਂ ਆਵਾਂਗਾ ਛੇਤੀ ਹੀ ਨਾਲ। [ਗਿਆ

## ਤੀਸਰੀ ਝਾਕੀ— ਜੰਗਲ ।

ਸੰਤ ਸਮਾਧੀ ਲਾਏ ਬੈਠੇ ਹਨ ।

ਆਯਾ ਲਖਦਾਤਾ ਸਿੰਘ, ਗਾਉਂਦਾ

ਲਖਦਾਤਾ ਸਿੰਘ—ਸੋ ਅੰਤਰਿ ਸੋ ਬਾਹਰਿ ਅਨੰਤ ।
ਘਟਿ ਘਟਿ ਬਿਆਪਿ ਰਹਿਆ ਭਗਵੰਤ
ਧਰਨਿ ਮਾਹਿ ਆਕਾਸ ਪਇਆਲ ।
ਸਰਬ ਲੋਕ ਪੂਰਨ ਪ੍ਰਤਿਪਾਲ ।
ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ ।
ਜੈਸੀ ਆਗਿਆ ਤੈਸਾ ਕਰਮੁ ।
ਪਉਣ ਪਾਣੀ ਬੈਸੰਤਰ ਮਾਹਿ ।
ਚਾਰਿ ਕੁੰਟ ਦਹਦਿਸੇ ਸਮਾਹਿ ।
ਤਿਸਤੇ ਭਿੰਨ ਨਹੀ ਕੋ ਠਾਉ ।
ਗੁਰਪ੍ਰਸਾਦਿ ਨਾਨਕ ਸੁਖੁ ਪਾਉ ॥ ੨ ॥
ਬੇਦ ਪੁਰਾਨ ਸਿੰਮ੍ਰਿਤਿ ਮਹਿ ਦੇਖੁ ।
ਸਸੀਅਰ ਸੂਰ ਨਖ੍ਯਤ੍ਰ ਮਹਿ ਏਕੁ ।
ਬਾਣੀ ਪ੍ਰਭ ਕੀ ਸਭੁ ਕੋ ਬੋਲੈ ।
ਆਪਿ ਅਡੋਲੁ ਨ ਕਬਹੂ ਡੋਲੈ ।
ਸਰਬ ਕਲਾ ਕਰਿ ਖੇਲੈ ਖੇਲ ।
ਮੋਲਿ ਨ ਪਾਈਐ ਗੁਣਹ ਅਮੋਲ ।
ਸਰਬ ਜੋਤਿ ਮਹਿ ਜਾਕੀ ਜੋਤਿ ।
ਧਾਰਿ ਰਹਿਓ ਸੁਆਮੀ ਓਤਿਪੋਤਿ ।
ਗੁਰਪਰਸਾਦਿ ਭਰਮ ਕਾ ਨਾਸੁ ।
ਨਾਨਕ ਤਿਨ ਮਹਿ ਏਹੁ ਬਿਸਾਸੁ॥੩॥ ( ਸੁਖਮਨੀ )

[ਚੁਪ ਫੇਰ ਢੂੰਡਦਾ ਤੇ ਗਾਉਂਦਾ ਹੈ।

ਟੇਕ { ਪਯਾਰਾ ਮੇਰਾ ਕਿਥੇ ਨੀ ਗਿਆ,
ਢੂੰਡ ਫਿਰੀ ਨ ਹੱਥ ਆਯਾ ।

ਇਕ ਜਿੰਦ ਮੇਰੀ ਦੁਖੜੇ ਹਜਾਰਾਂ,
ਆ ਪਯਾਰੇ ਕਦੀ ਮੋੜ ਮੁਹਾਰਾਂ,

ਕਿਹੜਾ ਤੈਂ ਦੇਸ ਵਸਾਯਾ ।
ਪਜਾਰਾ ਮੇਰਾ:—
ਸੁਤੜੇ ਨੂੰ ਆਕੇ ਘਤ ਗਿਓਂ ਜਾਦੂ
ਸਿਰ ਚੜ੍ਹ ਖੇਡੇ ਤਾਂ ਹੋ ਗਿਓਂ ਲਾਦੂ
ਕੈਸਾ ਤੈਂ ਖੇਲ ਰਚਾਯਾ ?
ਪਜਾਰਾ ਮੇਰਾ:—
ਰੌਲਾ ਨਾ ਪਾਈਂ, ਤੇ ਲੈ ਨਾ ਉਦਾਸੀ
ਆਪੇ ਮਿਲੇ ਪ੍ਰੇਮ ਪਾਗਿਆ ਫਾਸੀ
ਧੁਰ ਤੋਂ ਏ ਬਿਰਦ ਬਨਾਯਾ ।

ਪਜਾਰਾ ਮੇਰਾ:—

[ਸੰਤ ਦਿਸ ਪੈਂਦੇ ਹਨ, ਚਰਨੀ ਡਿਗਦਾ ਹੈ

ਲਖਦਾਤਾ ਸਿੰਘ—ਹੇ ਗੁਰਮੁਖ ਪਜਾਰੇ ! ਚਰਨਾਂ ਤੋਂ ਵਾਰੇ, ਅਪਨੀ ਲਾਈ ਨੂੰ ਆਪ ਬੁਝਾਦੇ, ਭਟਕੇ ਭੁਲੇ ਨੂੰ ਰਸਤੇ ਪਾਦੇ ।

ਸੰਤ—(ਸਿਰ ਚੁਕਕੇ) ਰਾਜਨ ! ਉਦਾਸ ਨਾ ਹੋ, ਆਪਾ ਨਾ ਖੋ । ਜੋ ਆਖਾਂ ਸੁਣ, ਕੰਨ ਧਰ, ਜੋ ਸਮਝੇਂ ਸੋ ਪੂਰਨ ਕਰ । ਸੁਣੋਂ ਜਿਸਦੀ ਧਰਮਗਜਤਾ ਦੀ ਦੁਨੀਆਂ ਵਿਚ ਧਾਕ ਸੀ, ਜਿਸਦੀ ਏਕਤਾ ਦੀ ਧੁੰਮ ਪਈ ਸੀ, ਜਿਸਦੇ ਕੀਰਤਨ ਨਾਲ ਪੰਛੀ ਖੜੋ ਜਾਂਦੇ, ਤੇ ਜਿਸਦੇ ਹੁਕਮ ਨਾਲ ਤਤ ਹਥ ਜੋੜ ਖੜੋਂਦੇ ਸਨ, ਜਿਸਦੀ ਬਹਾਦਰੀ ਅਗੇ ਸੂਰਮੇਂ ਕੰਬਦੇ ਸਨ, ਜਿਸਦੀ ਨੇਕੀ ਤੇ ਪਰਉਪਕਾਰ ਨੂੰ ਜਹਾਨ ਮੰਨ ਗਿਆ ਸੀ, ਅਜ ਉਸੇ ਕੌਮ ਦੇ ਐਸਵਰਜ ਦਾ ਸੂਰਜ ਗ੍ਰਹਿਨ ਵਿਚ ਆਗਿਆ ਹੈ । ਪਛਮੀ ਵਿੱਦਯਾ ਦੇ ਚਕਾਚੁੰਧ ਨੇ ਉਸਦੇ ਆਤਮ ਗਜਾਨ ਨੂੰ ਮਾਯਾ ਦੇ ਹਨੇਰੇ ਵਿਚ ਲੁਕਾਉਣਾ ਚੁਕ ਲਿਆ ਹੈ, ਦੂਸਰੀਆਂ ਕੌਮਾਂ ਦੇ ਜ਼ੋਰ ਨੇ ਉਸਨੂੰ ਚਾਰ ਚੁਫੇਰਿਓਂ ਘੁਟ ਲਿਆ ਹੈ, ਕੌਮ ਦੇ ਸੱਜਨ ਜੋ ਕੁਛ ਕਰ ਸਕਦੇ ਸਨ, ਅਵਿੱਦਯਾ ਵਿਚ ਪੈ ਰਹੇ ਹਨ । ਅਵਿੱਦਯਾ ਦੇ ਕਾਰਨ ਕੋਈ ਫੁਟ,

ਕੋਈ ਐਸ਼ ਤੇ ਕੋਈ ਬੇਪਰਵਾਹੀ ਦੀ ਨੀਂਦ ਵਿਚ ਸੌਂ ਰਹੇ ਹਨ:—

ਰਾਤ ਹਨੇਰੀ ਬੱਦਲ ਕਾਲੇ ਵਾਉ ਉਲਟ ਹੈ ਵਗਦੀ
ਹੈ ਤੂਫਾਨ ਸਮੁੰਦ੍ਰ ਮਚਿਆ, ਲਹਰ ਕਹਰ ਦੀ ਵਜਦੀ।
ਬੇੜੀ ਨਿਕਲ ਗਈ ਹੈ ਹੱਥੋਂ, ਸੁੱਤੇ ਪਏ ਮੁਹਾਣੇ,
ਇਸ ਬਿਪਤਾ ਤੋਂ ਬਚ ਜਾਣੇ ਦਾ ਰਸਤਾ ਕੁਈ ਨਾ ਜਾਣੇ।
ਕੁਛ ਸੁਤੇ ਹਨ ਪਏ ਮੁਸਾਫਰ ਪਤਾ ਨਹੀਂ ਕੀ ਹੋਵੇ,
ਜੋ ਜਾਗਣ ਸੋ ਹੱਸਣ ਖਿੜ ਖਿੜ ਦੁਖਭਰ ਕੁਈ ਨਾ ਰੋਵੇ।

ਐਸੇ ਨਾਜ਼ਕ ਵੇਲੇ ਸਿਵਾ ਵਾਹਿਗੁਰੂ ਦੇ ਕੌਣ ਬਾਹੁੜੇ? ਉਸੇ ਦਾ ਕੰਮ ਹੈ ਕਿ ਇਸ ਬੇਅਕਲੀ ਦੇ ਤੂਫਾਨ ਨੂੰ ਮਿਟਾਵੇ, ਤੇ ਅਪਨੇ ਸਾਜੇ ਹੋਏ ਪੰਥ ਨੂੰ ਤਬਾਹ ਹੋਣੋਂ ਬਚਾਕੇ ਰਾਹੀਆਂ ਦੇ ਸੁਖ ਨੂੰ ਕਾਇਮ ਕਰੇ।

ਹੇ ਲਖਦਾਤਾ ਸਿੰਘ! ਇਹ ਤੇਰੇ ਹਿੱਸੇ ਆਯਾ ਹੈ ਕਿ ਤੂੰ ਇਸ ਵੇਲੇ ਕ੍ਰਿਪਾ ਦਾ ਪਾਤ੍ਰ ਬਣਕੇ ਅਪਨੀ ਕੌਮ ਨੂੰ ਬਚਾਵੇਂ। ਅਪਨੇ ਅਨੰਦ, ਕੱਚੇ ਕੁਸ਼ਾਮਤੀਆਂ ਦੀ ਚਾਸ਼, ਤੇ ਝੂਠੇ ਮਿੱਤਰਾਂ ਦੀ ਮਹਿਮਾ ਤੋਂ ਬਚਿਆ, ਅਪਨਾ ਆਚਰਨ ਹੋਰ ਉੱਚਾ ਕਰੇਂ, ਦੁਨੀਆਂ ਨੂੰ ਦੱਸਣ ਲਈ ਨਹੀਂ, ਪਰ ਅੰਦਰ ਬੈਠੇ ਗੁਰੂ ਨੂੰ ਪਤੀਆਉਣ ਲਈ। ਰਾਜ ਮਦ ਵਿਚ ਕੋਈ ਭੁੱਲ ਨਾ ਕਰ ਬੈਠੇਂ। ਉਸ ਸਾਈਂ ਦੇ ਦਰਬਾਰ ਅੱਗੇ ਨਿਮਾਣਾ ਸੇਵਕ ਬਣਕੇ ਸੇਵਾ ਕਰੇਂ, ਫੇਰ ਤੇਰਾ ਅੱਗਾ ਸੌਰੇ ਅਰ ਪੰਥ ਬਚ ਜਾਵੇ। ਪਰ ਸਭਤੋਂ ਪੈਹਲੇ ਤੂੰ ਜਾਹ ਤੇ ਇਸ ਪਰਮੇਸ਼ਰ ਦੇ ਸਾਜੇ ਪੰਥ ਦਾ ਹਾਲ ਅੱਖੀਂ ਵੇਖ, ਫੇਰ ਇਨ੍ਹਾਂ ਦੇ ਸੁਆਰਨ ਦੀ ਡੌਲ ਤੈਨੂੰ ਅੰਦਰੋਂ ਸੁਝ ਆਵੇਗੀ। ਹਥ ਕਰ। ਲੈ, ਇਹ ਪਯਾਲਾ ਪੀ ਲੈ। ਇਹ **ਗੁਰੂ ਪ੍ਰੇਮ** ਦਾ ਕਚਕੌਲ ਹੈ, ਜਿਨ ਪੀਤਾ ਉਸੇ ਨੇ ਕੁਛ ਕੀਤਾ ਹੈ, ਅਰ ਜਿਸਨੇ ਇਹ ਪੀਕੇ ਕੁਛ ਕੀਤਾ ਹੈ, ਉਸਨੇ ਜਨਮ ਮਰਨ ਜਿੱਤ ਲੀਤਾ ਤੇ ਪਰਮਾਨੰਦ ਵਿਚ ਆਪਾ ਸੀਤਾ ਹੈ।

[ਲਖਦਾਤਾ ਘੁਟ ਘੁਟ ਕਰਕੇ ਪੀਂਦਾ ਤੇ ਖੀਵਾ ਹੁੰਦਾ ਜਾਂਦਾ ਹੈ

(ਬਿਕਲਵੰਤੇ)—ਵਾਰੀ ਵੰਞਾਂ ਤੈਥੋਂ ਪਜਾਰੇ ਭਰਕੇ ਜਾਮ ਪਿਲਾਯਾ,
ਪ੍ਰੇਮ ਪਿਆਲਾ ਐਸਾ ਦਿਤਾ, ਆਪਾ ਆਪ ਭੁਲਾਯਾ।
ਮੈਂ ਦੇਵਾਨਾ ਹੋਇਆ ਪਜਾਰੇ, ਵਿਸਰੀ ਤਾਤ ਪਰਾਈ।
ਦਰਦ ਪ੍ਰਾਈ ਅਪਨੀ ਹੋਈ, ਸੇਵਾ ਅੱਗ ਸਮਾਈ,
ਸ਼ੀਸ਼ੇ ਵਿਚ ਅਗਨ ਸੀ ਰੱਖੀ ਕੀਕੂੰ ਹਾਇ ਲੁਕਾਕੇ
ਪਾਣੀ ਪੀਤਾ ਅੱਗ ਬਲੀ ਹੈ, ਸੀਨਾ ਲੂਹ ਲੁਹਾਕੇ,
ਪਰ ਇਸ ਅੱਗ ਨੀਂਦ ਹੈ ਕੱਟੀ ਜਾਗ ਸੁਭਾਗੀ ਆਂਦੀ।
ਸੁੱਤੇ ਕਰਮ ਉਠੇ ਹਨ ਮੇਰੇ, ਮੁੜ ਆਈ ਜਾਹ ਜਾਂਦੀ।
ਚਿੰਤਾ ਪੰਥ ਪਈ ਆ ਸਿਰਤੇ ਆਪਾ ਸੱਭ ਭੁਲਾਯਾ।
ਆਪੇ ਆਣ ਸਹਾਈ ਹੋ, ਜੇ ਚਾਹੇ ਕਿਹਾ ਕਰਾਯਾ।

[ਗਿਆ ਮਲਕੜੇ

ਲਖਦਾਤਾ ਸਿੰਘ—(ਅਪਨੇ ਆਪ ਨਾਲ) ਵਾਹ ਵਾਹ ਸਾਈਂ,ਕਿਸੇ ਗਲ ਜੋਗਾ ਨਾ ਛਡਿਆ। ਦਿਲ ਦੇ ਘਾਉ ਦੀ ਮਲ੍ਹਮ ਲੈਣ ਆਏ ਨੂੰ ਚੀਰਾ ਦੇ ਦਿੱਤਾ। ਹੇ! ਹੇ ਦਿਲ ਕਿਸ ਸੋਚ ਵਿਚ ਹੈਂ ? ਦੇਖ ਪਜਾਲੇ ਦਾ ਨਸ਼ਾ ਚੜ੍ਹ ਗਿਆ। ਉਠ, ਤੱਕ, ਪਜਾਰੀ ਕੌਮ ਕਿਸਤਰਾਂ ਦੁਖੀ ਹੈ? ਘਰ ਚਲ,ਭੇਸ ਬਦਲ,ਬਾਹਰ ਨਿਕਲ,ਹਿਲ ਜੁਲ,ਫਿਰ ਤੁਰ।ਪਰਖ ਕਿ ਸੱਜਨਾਂ ਦਾ ਕੀ ਹਾਲ ਹੈ? ਹੇ ਵਾਹਿਗੁਰੂ ! ਮੱਦਦ ਕਰ। ਹੇ ਗੁਰੂ ! ਮੇਰੀ ਆਪ ਨਿਬਾਹੀਂ, ਮੈਂ ਭੁੱਲਣਹਾਰ ਹਾਂ, ਮੈਂ ਲੋਕਾਂ ਦੇ ਔਗੁਣ ਤੱਕਣ ਚਲਿਆ ਹਾਂ, ਹੇ ਸਾਂਈਂ, ਮੈਨੂੰ ਆਪਣੇ ਔਗੁਣ ਦਿਸਣੋਂ ਬੰਦ ਨਾ ਹੋ ਜਾਣ। ਮੈਂ ਸੇਵਾ ਕਰਾਂ ਅਰ ਤੂੰ ਕਰਾਵੇਂ।ਸਤ ! ਹੈਂ ਲੋਪਹੋਗਏ?ਊ !

[ਗਿਆ

# ਚੌਥੀ ਝਾਕੀ— ਦਰਬਾਰ।

ਆਯਾ ਲਖਦਾਤਾ ਸਿੰਘ

ਲਖਦਾਤਾ ਸਿੰਘ— ਮੰਤ੍ਰੀ ਜੀ! ਭਾਗਾਂ ਨੇ ਚੱਕਰ ਦਿੱਤਾ ਹੈ, ਤਕਦੀਰ ਨੇ ਫਿਰੌਟੀ ਪਾਈ ਹੈ । ਮੈਂ ਫੇਰ ਜਾਣਾ ਹੈ, ਅਰ ਹੁਕਮ ਕਮਾਣਾ ਹੈ, ਮੇਰੇ ਪਿੱਛੋਂ ਮੇਰਾ ਵਿਛੋੜਾ ਸਹਿਨਾ, ਤੇ ਜੋ ਮੈਂ ਕਹਿਨਾ ਸੋ ਕਰਨਾ, ਬਸ ਧਰਮ ਨਿਆਂ ਨਾਲ ਰਾਜ ਕਰੋ ।

ਮੰਤਰੀ (ਘਬਰਾਕੇ) ਹੈਂ! ਹੈਂ! ਏਹ ਕੀ ਹੋਗਿਆ ? ਰਿਜ਼ਕ ਦਾਤਾ ਕੀ ਭਾਣਾਂ ਵਰਤਾ ਗਏ ? ਕਿਸਦੇ ਪਿਆਰ ਨੇ ਘਰੋ ਘਾਟੋਂ ਗੁਆ ਦਿਤਾ ? ਓਹ ਹੋ !

ਮਖੌਲੀਆ—ਉਸ ਸੰਤ ਜੀ ਨੇ ਕੋਈ ਮੈਨਾਂ ਪਾਲੀ ਹੋਣੀ ਹੈ, ਬਸ ਉਸਦੇ ਫੇਰ ਵਿੱਚ ਰਾਜਾ ਜੀ ਨੂੰ ਫਸਾ ਦਿੱਤਾ । ਆਪਣੇ ਪਿੰਜਰੇ ਪਾ ਲਿਆ । ਦੇਖਦੇ ਨਹੀਂ ਰਾਜਾ ਜੀ ਦੀਆਂ ਅਖਾਂ ਹੰਝੂ ਭਰੀਆਂ ਹਨ । ਕਲੇਜੇ ਤੋਂ ਹਾਹ ਨਿਕਲਦੀ ਹੈ,(ਗ੍ਰੰਥੀ ਵਲ) ਕਿਉਂ ਜੀ ਕੜਾਹ ਦੇ ਗੱਫੇ ਹੀ ਉਡਾਂਦੇ ਹੋ ਯਾ ਕੁਛ ਇਸ਼ਕ ਦੇ ਕੱਟੇ ਦਾ ਮੰਤ੍ਰ ਬੀ ਜਾਣਦੇ ਹੋ? ਅਰ ਮੋਹਣੀ ਨਾਗਨ ਦਾ ਝਾੜਾ ਬੀ ਸਿਖੇ ਹੋ ਕਿ ਏਹ ਮਾਲਾ ਪੇਟ ਲਈ ਹੀ ਫਿਰਦੀ ਹੈ ।

ਗ੍ਰੰਥੀ (ਕ੍ਰੋਧ ਖਾਕੇ) ਚੁਪ, ਗਧੇ, ਬੇ ਅਦਬ । ਅਸ਼ਰਧਕ ।

[ਗਿਆ

# ਪੰਜਵੀਂ ਝਾਕੀ— ਭੰਗ ਰਗੜੇ ਦੀ ਲੁਕਵੀਂ ਹਟੀ ।

ਆਯਾ ਲਖਦਾਤਾ ਸਿੰਘ

ਲਖਦਾਤਾ ਸਿੰਘ(ਹੱਟੀ ਵਾਲੇ ਨੂੰ) ਸੁਣਾਓ ਸ਼ਿਵ ਜੀ! ਕੀ ਏ ਭੰਗ ਦਾ ਭੱਠ ਹੈ ?

ਹੱਟੀ ਵਾਲਾ— ਨਹੀਂ ਜੀ, ਏਹ ਸੁਖ ਨਿਧਾਨ ਦੀ ਦੇਗ ਹੈ। ਖਲ-ਕਤ ਪੀਣ ਵਾਲੀ ਵੇਰ ਹੋ ਗਈ ਹੈ । ਮੁਫਤ, ਲੱਝਦਾ ਨਹੀਂ । ਏਥੇ ਸਾਦੀ, ਮਿੱਠੀ, ਦੁਧ ਵਾਲੀ ਹਰਤਰਾਂ ਦੀ —ਜਿੰਨਾ ਕੋਈ ਖਰਚ ਕਰੇ ਓਨੀਂ ਚੰਗੀ—ਪੀ ਲਵੇ।

ਲਖਦਾਤਾ ਸਿੰਘ— ਕੁਛ ਹੋਰ ਬੀ ਕਿ ਨਿਰੀ ਭੰਗ ?

ਹਟੀਵਾਲਾ—ਹੌਲੀ ਗੱਲ ਕਰੋ ।

ਨੌਕਰ—(ਬਿਕਲਵੰਜੇ) ਹੂ ਜੇ।ਠੇਕਾ ਭਰਦੇ ਹੋਵੋ ਤਾਂ ਇਹ ਚੋਰੀ ਕਿਉਂ ਪਵੇ।

ਹੱਟੀਵਾਲਾ— ਪੋਸਤਬੀ ਮਲਿਆ ਮਿਲਦਾ ਹੈ । ਅਫੀਮ ਬੀ ਰੱਖੀ ਹੈ,ਪਰ ਤਿੰਨ ਤੋਲੇ ਤੋਂ ਹੇਠਾਂ। ਸ਼ਰਾਬਬੀ ਹੈ ਪਰਅੰਗ੍ਰੇਜ਼ੀ। ਕਈ ਸੱਜਣ ਪੰਚਾਮ੍ਰਿਤ ਪੀਣ ਦੇ ਪ੍ਰੇਮੀ ਹਨ, ਸੋ ਕਿਸੇ ਦੀ ਲੋੜ ਏਥੇ ਆਯਾਂ ਥੁੜਦੀ ਨਹੀਂ ।

ਲਖਦਾਤਾ ਸਿੰਘ—ਕਮਾਈ ਤਾਂ ਚੰਗੀ ਹੋਣੀ ਹੈ? ਚੰਗੇ ਪੈਸੇ ਰੌਲਦੇ ਹੋਵੋਗੇ ?

ਹੱਟੀਵਾਲਾ—ਕੁਛ ਬਹੁਤ ਤਾਂ ਨਹੀਂ, ਕਿਉਂਕਿ ਇਸ ਸ਼ਹਿਰ ਵਿਚ ਸਿੱਖ ਥੋੜੇ ਹਨ, ਤੇ ਸਿਖਾਂ ਦੀ ਹੀ ਸੁਭਾਗ ਕੌਮ ਹੈ ਜੋ ਐਸੇ ਕੰਮਾਂ ਦੀ ਸਰਪ੍ਰਸਤੀ ਕਰਦੀ ਹੈ । ਸਾਡੀ ਖੱਟੀ ਵੇਖਣੀ ਹੋਵੇ ਤਾਂ ਅੰਮ੍ਰਿਤਸਰ ਦੇਖੋ,ਜਿਥੇਹਮਾਤੜਾਂ ਜਿਹਿਆਂ ਨੇ ਇਸ ਪੈਸ਼ੇ ਦੀ ਖੱਟੀ ਤੋਂ ਮਿਲਖ ਖਰੀਦ ਲੀਤੇ ਹਨ।

ਲਖਦਾਤਾ ਸਿੰਘ—ਭਲਾ ਆਪਦੀ ਸੁਲੱਖਣੀ ਦੇਗ ਵਿਚ ਬਹੁਤ ਲੋਕ ਕਿਹੜੇ ਆਉਂਦੇ ਹਨ ?

ਹੱਟੀਵਾਲਾ—ਸਿਖਾਂ ਦੇ ਹੀ ਬਰਕਤ ਵਾਲੇ ਕਦਮਾਂ ਨਾਲ ਕੁਛ ਰੌਣਕ ਹੈ। ਮੁਸਲਮਾਨ ਤਾਂ ਸਰ ਸੱਯਦ ਨੇ ਜਗਾ ਦਿਤੇ ਹਨ, ਕੁਛ ਸਰਕਾਰ ਨੇ ਲੜ ਲਾ ਲਏ ਹਨ। ਹਿੰਦੂ ਵਿਦਯਾ ਵਾਲੇ ਤੇ ਪੈਸੇ ਵਾਲੇ ਪੜ੍ਹੇ ਲਿਖੇ ਹਨ,ਕੁਛ ਜ਼ਾਤ ਪਾਤ ਦਾ ਭੈ ਕਰਦੇ ਹਨ। ਬਾਕੀ ਖਾਲਸਾ ਬਹਾਦਰ ਹੀ ਹੈ ਜੋ ਇਨ੍ਹਾਂ ਰਣ ਮਦਾਨਾਂ ਵਿਚ ਗੱਜਦਾ ਹੈ।

ਲਖਦਾਤਾ ਸਿੰਘ—ਤਦ ਤਾਂ ਮੈਂ ਬੀ ਅੰਦਰ ਜਾਕੇ ਝਾਕੇ ਦਿਦਾਰੇ ਲੈ ਸਕਦਾ ਹਾਂ ?

ਹੱਟੀਵਾਲਾ—ਖੁਸ਼ੀ ਨਾਲ,ਸਿਰ ਮੱਥੇ ਤੇ ਜਮ ਜਮ ਤੇ ਜੁਗ ਜੁਗ, ਸਗੋਂ ਕੋਈ ਛਟਾ ਤੂੰਕਾ ਲੈਕੇ ਤੁਸੀ ਬੀ ਰੌਣਕ ਵਧਾਓ।

{ ਲਖਦਾਤਾ ਸਿੰਘ ਅੰਦਰ ਜਾਂਦਾ ਹੈ, ਭੰਗੀਆਂ, ਅਫੀਮੀਆਂ; ਪੋਸਤੀਆਂ ਪੰਚਾਮ੍ਰਿਤੀਆਂ ਦਾ ਦਰਸ਼ਨ ਕਰਦਾ ਹੈ ਤੇ ਉਹਨਾ ਦੀਆਂ ਗੱਪਾਂ ਸੁਣਦਾ ਹੈ।

ਭੰਗੀ—ਸੁਣਾ ਬਈ ਉਸਤਾਦ ! ਕੁਛ ਖਬਰ ਅਦਰ ! ਹਈ ਕੁਛ ਪਤਾ? ਐਡਵਰਡ ਪਾਤਸ਼ਾਹ ਵਲੈਤੋਂ ਟੁਰਕੇ ਦਿੱਲੀ ਤਖਤ ਤਾਊਸ ਉਤੇ ਆ ਬਿਰਾਜਣਗੇ। ਵਲੈਤ ਦਾ ਪੌਣ ਪਾਣੀ ਉਨ੍ਹਾਂ ਨੂੰ ਸੁਖਾਂਦਾ ਨਹੀਂ ਕੁਛ ਢਿੱਲੇ ਰਹਿੰਦੇ ਹਨ।

ਪੋਸਤੀ—ਕਦੋ ਹੋ ਸਕਦਾ ਹੈ ? ਤਖਤ ਸੁੰਞਾ ਛੱਡਕੇ ਆ ਗਏ,ਤਦ ਲੰਕਾ ਦਾ ਰਾਜਾ ਰਾਤੋ ਰਾਤ ਪਹੁੰਚਕੇ ਤਖਤ ਹੀ ਮੱਲ ਲਵੇ।

ਅਫੀਮੀ—(ਪੀਨਕ ਤੋਂ ਚੌਂਕਕੇ) ਤੇ ਜੇ ਅਮੀਰ ਕਾਬਲ ਲੰਕਾ ਮਾਰ ਲੈਣ ਤਾਂ ਫੇਰ ? ਉਨ੍ਹਾਂ ਪਾਸ ਐਸੇ ਤਾਜ਼ੀ ਘੋੜੇ ਹਨ ਜੋ ਸਵੇਰ ਦੇ ਟੁਰੇ ਸੰਝ ਨੂੰ ਲੰਕਾ ਟਪ ਜਾਂਦੇ ਹਨ।

ਪੰਚਾਮ੍ਰਿਤੀ—ਅਮੀਰ ਕਾਬਲ ਨੇ ਬੜੀ ਉਮਰ ਭੋਗੀ। ਲੁਕਕੇ

ਪੀਂਦੇ ਸਨ, ਵੇਖੋ ਕੇਡੀ ਉਮਰ ਵਧੀ, ਢਾਈ ਸੌ ਵਰਹੇ ਦੇ ਹੋਕੇ ਮਰੇ ਹਨ।

ਪੰਜਵਾਂ ਭੰਗੀ—ਕੌਣ ਕਹਿੰਦਾ ਹੈ? ਮਰੇ ਕਿਥੇ? ਨਸ਼ਈ ਨੂੰ ਮੌਤ? ਉਹ ਤਾਂ ਲੁਕਕੇ ਵੇਖਦੇ ਹਨ ਕਿ ਨਵੇਂ ਅਮੀਰ ਸਾਹਿਬ ਬੰਦੋਬਸਤ ਚੰਗਾ ਕਰਦੇ ਹਨ ਕਿ ਨਹੀਂ! ਪਰ ਇਹ ਭੇਤ ਦੀ ਗਲ ਹੈ। ਬਾਹਰ ਨਾ ਕੱਢਣੀਂ।

ਸ਼ਰਾਬ ਤੇ ਭੰਗ ਰਲਾਕੇ ਪੀਣ ਵਾਲਾ—ਭਲਾ ਬਈ ਇਹ ਤਾਂ ਦਸੋ ਕਿ ਤਾਊਨ ਕੀ ਸ਼ੈ ਹੈ। ਸਾਡਾ ਗੁਆਂਢੀ ਪਸਾਰੀ ਬਹੇੜਾ ਮਲ ਕਹਿੰਦਾ ਹੈ, ਇਹ ਡਾਕਦਾਰਾਂ ਦੀ ਚਲਾਕੀ ਹੈ, ਦਵਾ ਦੇ ਬਹਾਨੇ ਜ਼ਹਿਰ ਤੂੰਕ ਦੇਂਦੇ ਹਨ, ਜੋ ਸੁੰਘਦਾ ਹੈ ਮੰਜੇ ਤੇ ਪੈ ਜਾਂਦਾ ਹੈ।

ਪੋਸਤੀ- ਬਈ ਕਹਿੰਦੇ ਹਨ ਕਿ ਤਾਊਨ ਦਾ ਦਾਰੂ ਚਾਂਡੂ ਹੈ।ਪਰ ਅਸੀ ਕੀਹ ਕਰੀਏ, ਸਿਖ ਹੋਏ ਧੂੰਆਂ ਖਿਚਣਾ ਨਾ ਹੋਇਆ। ਕੋਈ ਜੁਗਤ ਕਰੋ ਜੋ ਏਥੇ ਲੁਕ ਛਿਪਕੇ ਚਾਂਡੂ ਬੀ ਉਡਿਆ ਕਰੇ। ਮਤਾਂ ਜੇ ਪਲੇਗ ਆ ਜਾਏ ਤਾਂ ਮਰ ਹੀ ਨਾ ਜਾਈਏ।

ਲਖਦਾਤਾ ਸਿੰਘ—(ਇਕਲਵੰਜੇ) ਵਾਹ ਵਾਹ, ਇਹ ਤਾਂ ਕੋਈ ਜਾਲੀ-ਨੂਸ ਦੇ ਬੀ ਉਸਤਾਦ ਹਨ। ਕਿਸ ਗਾਫਲ ਸਿੰਘ ਦੇ ਏ ਨੌ ਨਿਹਾਲ ਹਨ? ਚਲੋ ਰਤਾ ਪੁਛੀਏ ਤਾਂ ਸਹੀ। (ਨੇੜੇ ਜਾਕੇ) ਜ਼ਰਾ ਗਲ ਸੁਣਨੀ ਖਾਲਸਾ ਜੀ!

ਭੰਗੀ— ਕੌਣ ਹੈ?

ਪੋਸਤੀ- ਕੋਈ ਪਜਾਰਾ ਹੀ ਹੋਊ।

ਅਫੀਮੀ—ਯਾਰ ਕੋਈ ਕੰਟਕ ਨਾ ਹੋਵੇ?

ਪੰਚਾਮ੍ਰਤੀ—ਸੂਰਤ ਤਾਂ ਬੀਬੀ ਹੈ।

ਸ਼ਰਾਬੀ- ਮੰਨੋ ਨਾ ਮੰਨੋ ਹੈ ਕੰਟਕ।

ਨਸ਼ਈ ਦੂਸਰਾ—(ਲਖਦਾਤਾ ਸਿੰਘ ਵਲ) ਕੀ ਆਹਨਾਏਂ ਬਈ!

ਲਖਦਾਤਾ ਸਿੰਘ-ਓ ਜੁਆਨੋ! ਤੁਹਾਡੀ ਸੂਰਤ ਤੇ ਸੀਰਤ ਵੇਖਕੇ

ਦੁਖ ਉਠਦਾ ਹੈ। ਦਿਸਦੇ ਤਾਂ ਸਾਊਆਂ ਦੇ ਪੁਤਰ ਹੋ, ਪਰ ਕਰਤੂਤ ਕੀਹ ਕਰ ਰਹੇ ਹੋ?

ਭੰਗੀ— ਓਇ ਉੱਲੂ। ਦਿਸਦੇ ਤੋਂ ਕੀਹ ਮਤਲਬ ਹੈ? ਦਿਸਦੇ ਹਾਂ? ਸਚੀ ਮੁਚੀ ਨਹੀਂ ਹਾਂ? ਮੂਰਖਾ! ਮੇਰੇ ਦਾਦਾ ਜੀ ਮਹਾਰਾਜ! ਰਣਜੀਤ ਸਿੰਘ ਦੇ ਮੁਸਾਹਬ ਸਨ।

ਪੋਸਤੀ- ਮੂੰਹ ਸੰਭਾਲ ਓਇ ਗਧਮ ਪ੍ਰਸ਼ਾਦ। ਮੈਂ ਦੁਗਲਾਂ ਵਾਲੀ ਪਲਟਨ ਦੇ ਕਪਤਾਨ ਦੀ ਮਾਸੀ ਦਾ ਦੁਹਤਾ ਹਾਂ।

ਅਫੀਮੀ—ਮੂਰਖਾ! ਜੇ ਮੇਰੇ ਪੜਮਾਮਾ ਜੀ ਰਿਆਸਤ ਕਚਨੌਲ ਦੇ ਸਕੱਤ੍ਰ ਜੀਉਂਦੇ ਹੁੰਦੇ ਤਦ ਤੈਨੂੰ ਤੋਪ ਦੇ ਮੂੰਹ ਅੱਗੇ ਉਡਾ ਦੇਂਦੇ।

ਸ਼ਰਾਬੀ— ਬੱਚਾ ਜੀ ਪਲੇ ਕਿੱਥੇ ਹੋ? ਮੇਰੇ ਚਾਚਾ ਜੀ ਸਰਕਾਰ ਅੰਗ੍ਰੇਜ਼ੀ ਤੋਂ ਖਿਤਾਬ ਪਾਕੇ ਮੋਏ ਸੀ।

ਲਖਦਾਤਾ ਸਿੰਘ—ਹਾਇ ਸ਼ੋਕ ਕਦੇ ਤੁਸੀ ਲੋਕ ਬੀ ਐਸੇ ਹੁੰਦੇ ਕਿ ਅਪਨੇ ਨਾਨੇ ਦਾਦੇ ਦਾ ਨਾਮ ਕਾਇਮ ਰਖਦੇ, ਅਰ ਜਿਨ੍ਹਾਂ ਦੀ ਵਡਿਆਈ ਦਾ ਮਾਨ ਕਰਦੇ ਹੋ, ਉਸ ਵਡਿਆਈ ਦਾ ਕੋਈ ਹਿੱਸਾ ਬੀ ਤੁਹਾਡੇ ਪੱਲੇ ਹੁੰਦਾ।

ਪੰਚਾਮ੍ਰਿਤੀਆ— ਓ ਮੂਰਖ! ਕਿਤੇ ਨਸ਼ਈ ਤਾਂ ਨਹੀਂ ਹੋਗਿਆ? ਤੂੰ ਸਾਡੇ ਵਿਚ ਕੇਹੜੀ ਗਲ ਵੇਖੀ ਹੈ ਜੋ ਗਾਲਾਂ ਦੇ ਰਿਹਾ ਹੈਂ? ਵੇਖ ਸਾਡੀ ਲਯਾਕਤ—ਮਸਖਰੇ ਅਸੀ, ਕਵੀਸ਼ਰ ਅਸੀ, ਬਹਾਦਰ ਐਸੇ ਕਿ ਧਰਤੀ ਸਾਥੋਂ ਕੰਬਦੀ ਹੈ, ਤੇਰੇ ਕੋਈ ਭਾਗ ਚੰਗੇ ਹਨ, ਜੋ ਸਾਨੂੰ ਅਜੇ ਤਕ ਗੁੱਸਾ ਨਹੀਂ ਆਯਾ, ਨਹੀਂ ਤਾਂ ਕਦੇ ਦਾ ਤੇਰਾ ਸਿਰ ਅਪਨੀ ਮਿਝ ਉਲੱਦ ਬੈਠਾ ਹੁੰਦਾ। ਸੁਨ ਤੈਨੂੰ ਛੰਦਾ ਬੰਦੀ ਸੁਣਾਈਏ।

੧ ਨਸ਼ਈ— ਪੀਏ ਭੰਗ, ਕਦੀ ਨਹੀਂ ਤੰਗ, ਕਰਦਾ ਜੰਗ, ਸਦਾ ਵਿਚ ਰੰਗ।

੨ ਨਸ਼ਈ— ਪੀਤਾ ਪੋਸਤ, ਸਭ ਦਾ ਦੋਸਤ, ਸੋ ਮੂਰਖ ਜੋ ਸਾਨੂੰ

ਕੋਸਤ ।

੩ ਨਸ਼ਈ— ਲਾਲ ਪਜਾਲੀ, ਭਾਗਾਂ ਵਾਲੀ, ਜਿਨ ਪੀਤੀ ਸੋ ਨਿਤ ਖੁਸ਼ਹਾਲੀ ।

੪ ਨਸ਼ਈ— ਛਤਰ ਧਾਰ ਦਾ ਗੋਲਾ ਖਾਯਾ, ਦੁੱਖ ਦਰਦ ਸਭ ਰੋਗ਼ ਗਵਾਯਾ ।

੫ ਨਸ਼ਈ— ਇਕ ਰੂਪ ਬਨਾਏ, ਸੱਭ ਰਲਾਏ, ਸੋ ਸੁਖੀਆ ਇਕ ਡੀਕ ਚੜ੍ਹਾਏ ।

੬ ਨਸ਼ਈ— ਸੁੱਖੇ ਕੇ ਘੋੜੇ ਕੋ ਮਿਸਰੀ ਕਾ ਦਾਣਾ ਦੇਇ,
ਪੀਸਣੇ ਕੀ ਜੀਨ ਪਾਇ ਸੌਂਫ ਤੰਗ ਲਾਈਏ;
ਕੂੰਡੇ ਕੀ ਘਰੜ ਘਰੜ ਸੋਟੇ ਕੀ ਦਰੜ ਫਰੜ,
ਸਾਫੇ ਕੀ ਵਾਗ ਪਕੜ ਤੁਰਤ ਚੜ੍ਹ ਜਾਈਏ;
ਕਰਕੇ ਸਵਾਰੀ ਇਸ ਭੰਗ ਕੇ ਵਛੇਰੇ ਪਰ
ਜਾਇ ਹਲਵਾਈ ਕੀ ਦੁਕਾਨ ਪੈ ਕੁਦਾਈਏ;
ਹਲਵਾਈ ਕਰੇ ਇਗੜ ਤਿਗੜ,
ਤਾਸੋਂ ਨਾ ਕਰੀਏ ਰਗੜ ਝਗੜ
ਚਾਂਦੀ ਕਾ ਜੁਤਾ ਵਾਂਕ ਸਿਰ ਪੈ ਲਗਾਈਏ ।*

ਲਖਦਾਤਾ ਸਿੰਘ—ਪਜਾਰੇ ਸੱਜਣੋ ! ਕੁਛ ਮੈਂ ਬੀ ਸ਼ਾਇਰ ਹਾਂ, ਤੁਹਾਡੀ ਕਵਿਤਾ ਮੈਂ ਸੁਣੀ ਹੈ, ਲਓ, ਤੁਸੀ ਮੇਰੀ ਸੁਣੋ।

ਸਿਖਾਂ ਦੀ ਔਲਾਦ ਵਿਗੜੀ ਬੁਰੀ ਹੈ,
ਮੋਢੇ ਤੇ ਜਾਲੀ ਤੇ ਹੱਥੇ ਛੁਰੀ ਹੈ।
ਫਿਰਦਾ ਹੈ ਕੋਈ ਕਬੂਤਰ ਉਡਾਂਦਾ,
ਬਟੇਰੇ ਪਤੰਗਾਂ ਹੈ ਕੋਈ ਲੜਾਂਦਾ ।

---

*ਸਚਖੰਡ ਵਾਸੀ ਸ੍ਰੀ ਮਾਨ ਡਾਕਟਰ ਚਰਨ ਸਿੰਘਜੀ ਨੇ ਇਕ ਸੁਖੇ ਵਿਚ ਮਸਤ ਲੜਖੜਾਂਦੇ ਸਿਖ ਨੂੰ ਹਲਵਾਈ ਨਾਲ ਲੜਦਿਆਂ ਵੇਖਕੇ ਇਹ ਛੰਦ ਉਸੇ ਵੇਲੇ ਰਚਕੇ ਉਸਦੀ ਮਸਕਰੀ ਭਰੀ ਅਵਸਥਾ ਦਾ ਫੋਟੋ ਖਿਚਿਆ ਸੀ ।

ਕਿਸੇ ਹੱਥ ਤੇ ਬਾਜ਼ ਸ਼ਿਕਾਰਾ ਬਿਠਾਯਾ,
ਕਿਸੇ ਕੁੱਤਿਆਂ ਦਾ ਹੈ ਅੱਯੜ ਚਰਾਯਾ।
ਦਿਨੇ ਰਾਤ ਐਸੇ ਸ਼ੁਗਲ ਹਨ ਬਥੇਰੇ,
ਸ਼ਰਾਬਾਂ ਦੇ ਉਡਦੇ ਸਦਾ ਦੌਰ ਹੋਰੇ।
ਭੰਗਾਂ ਨੂੰ ਰਗੜੇ ਦਿਨੇ ਰਾਤ ਲਗਦੇ,
ਅਫੀਮਾਂ ਤੇ ਪੋਸਤ ਆ ਅਕਲਾਂ ਨੂੰ ਠੱਗਦੇ।
ਖਾਣਾ ਤੇ ਪੀਣਾ ਤੇ ਰੁਲਨਾ ਤੇ ਮਰਨਾ
ਕੋਈ ਹੋਰ ਕਾਰਜ ਇਨ੍ਹਾਂ ਨਾਹੀ ਕਰਨਾ।

ਨੀਵੇ ਨਿਕਾਰੇ ਸਦਾ ਯਾਰ ਬੇਲੀ,
ਮਿਰਾਸੀ,ਜੁਲਾਹਿਆ,ਭਿਰਾਈ ਤੇ ਤੇਲੀ।
ਲੁੱਚੇ ਤੇ ਗੁੰਡੇ ਮੁਸਾਹਬ ਬਨਾਏ,
ਪੜ੍ਹਿਆਂ ਤੋਂ ਕੋਹਾਂ ਹੀ ਭੱਜੇ ਭਜਾਏ।
ਕਮੀਨਾਂ ਦੇ ਟੋਲੇ ਵਿਚ ਉਮਰਾ ਗਵਾਣੀ।
ਓਨ੍ਹਾਂ ਨੂੰ ਕੱਢ ਗਾਲੀਆਂ ਆਪ ਖਾਣੀਂ।

ਨ ਮਦਰੱਸਿਆਂ ਵਿਚ ਏ ਪੈਰ ਪਾਂਦੇ,
ਨ ਵਿੱਦਯਾ ਸਮਾਗਮ ਵਿਖੇ ਹਨ ਏ ਜਾਂਦੇ।
ਕੁਮਤੀਆਂ ਦੇ ਮੇਲੇ ਸਦਾ ਜਾ ਵਸਾਂਦੇ,
ਖਾਂਦੇ ਤੇ ਬੋਕਨ ਬੁਰੇ ਗੀਤ ਗਾਂਦੇ।
ਪੋਥੀ ਤੇ ਪਾਂਧੇ ਤੋਂ ਨੱਸੇ ਫਿਰਨ ਏਹ।
ਨਾਚਾਂ ਤੇ ਰੰਗਾਂ ਤੇ ਖਾਂਦੇ ਨੇ ਜਾ ਖੇਹ।

ਗਵਾਈ ਇਨ੍ਹਾਂ ਆਬਰੂ ਪੰਥ ਦੀ ਹੈ,
ਡੋਬੀ ਇਨ੍ਹਾਂ ਕੀਰਤੀ ਪਿਛਲੜੀ ਹੈ।
ਮਿਲਾਈ ਗਰਦ ਵੱਡਿਆਂ ਦੀ ਕਮਾਈ,
ਘਰਾਣਿਆਂ ਦੀ ਸਾਰੀ ਅਲਖ ਚਾ ਮੁਕਾਈ।
ਸ਼ਰੀਫਾਂ ਦੀ ਔਲਾਦ ਹੋਈ ਕਮੀਨੀ
ਬੀਰਾਂ ਦੀ ਸੰਤਾਨ ਨਿਰਬਲ ਤੇ ਝੀਨੀ।

[ਨਸ਼ਈ ਲਖਦਾਤਾ ਸਿੰਘ ਪਰ ਤ੍ਰੁਟ ਪੈਂਦੇ ਹਨ ਤੇ ਗਾਲਾਂ ਦੇਂਦੇ ਹਨ

ਨਸ਼ਬੀ— ਚੱਲ ਓ ਖੋਤੇ ਬਿਨਾਂ ਲਗਾਮੋਂ,
ਖੋਤਮ ਨਾਥ ਗਧਮ ਪਰਸ਼ਾਦ ।
ਉੱਲੂ ਬਾਟੇ, ਬਲਦੀ ਲਾਟੇ,
ਸਾਨੂੰ ਡਾਂਟੇ, ਹੋ ਬਰਬਾਦ ।
ਨਿੱਕਲ ਏਥੋਂ, ਦੁਖੀਏ ਤੈਥੋਂ,
ਤੂੰ ਮੂਰਖ ਖਰ ਬਿਨਾਂ ਲਗਾਮ ।
ਮਾਰੋ ਧਾਰੋ, ਕੰਟਕ ਟਾਰੋ,
ਅਟਕੇ, ਕਰਦਜੋ ਕੰਮ ਤਮਾਮ ।

[ਧੱਕੇ ਖਾਕੇ ਲਖਦਾਤਾ ਸਿੰਘ ਬਿਕਲਵੰਜੇ ਹੋ ਜਾਂਦਾ ਹੈ

ਲਖਦਾਤਾ ਸਿੰਘ—(ਇਕਲਵੰਜੇ) ਹਾਇ ਸ਼ੋਕ! ਏਹ ਦੀਦੇ ਸੜ ਕਿਉਂ ਨਾ ਗਏ? ਪਜਾਰੇ ਸਤਿਗੁਰ ਦੀ ਉੱਮਤ ਅੱਜ ਕਿਸ ਸ਼ੈਤਾਨ ਦੇ ਗੀਤ ਗਾਂਦੀ ਵੇਖੀ। ਦੀਦੇ ਮੇਰੇ ਇਹ ਨਦੀਦੇ ਕਾਰੇ ਵੇਖਣ ਤੋਂ ਪਹਿਲੇ ਬੇਦੀਦੇ ਕਿਉਂ ਨਾ ਹੋ ਗਏ ? ਜਿਨ੍ਹਾਂ ਨਸ਼ਿਆਂ ਦਾ ਛੁਹਨਾ ਗੁਰਾਂ ਨੇ ਰਜਆ ਉਨ੍ਹਾਂਦੀ ਪਜਾਕ ਉਨ੍ਹਾਂ ਦੇ ਅਮੁਲੇ ਗੁਲਾਮ ਬਨਕੇ ਏ ਬਹਾਦਰਾਂ ਦੀ ਬੰਸ ਆਪਾ ਮੇਟ ਰਹੀ ਹੈ। ਹਾਏ ਮੇਰਿਓ ਨੈਣੋਂ ! ਤੁਸਾਂ ਕੀਹ ਡਿਠਾ? ਉਸ ਪਵਿੱਤ੍ਰ ਪੰਥਦੀ ਉਲਾਦ ਜਿਸਨੇ ਪਵਿੱਤ੍ਰਤਾ ਦੇ ਕੁੱਖ ਤੋਂ ਜਨਮ ਲਿਆ, ਜਿਸਨੇ ਪਵਿੱਤ੍ਰਤਾ ਦੇ ਪੰਘੂੜੇ ਝੂਟੇ, ਜਿਸਨੇ ਪਵਿੱਤ੍ਰਤਾ ਦੇ ਵੇਹੜੇ ਖੇਡਾਂ ਖੇਡੀਆਂ, ਜਿਸਨੇ ਪਵਿੱਤ੍ਰਤਾ ਦੇ ਮੰਡਲ ਵਿਚ ਉਮਰ ਬਤਾਈ, ਉਹ ਅਜ ਇਸ ਅਪਵਿੱਤ੍ਰਤਾ, ਨਿਰਲੱਜਤਾ ਤੇ ਢਿਠਾਈ ਵਿਚ ਨਾਮ ਡਬੋਈ ਕਰ ਰਹੀ ਹੈ। ਹੇ ਵਾਹਿਗੁਰੂ! ਤਰਸ ਕਰ, ਹੇ ਵਾਹਿਗੁਰੂ ਤ੍ਰਾਹਿ ਮਾਂ; ਤ੍ਰਾਹਿ ਮਾਂ, ਤ੍ਰਾਹਿ ਮਾਂ।

[ਗਿਆ ਸਿਰ ਧੁਣਦਾ

ਰਿਦਾ ਮੇਰਾ ਕੱਢ ਖੇਡਦੀਏ।

ਸ੍ਰੋਤੇ—ਵਾਹ, ਮਰਹਬਾ, ਕਿਆ ਖਯਾਲ ਲੜਯਾ ਹੈ।

ਲਖਦਾਤਾ ਸਿੰਘ—(ਇਕਲਵੰਜੇ) ਮਹ ਬੇ ਹਿਯਾ, ਕਿਤਨਾ ਝੂਠ ਬਨਾਯਾ ਹੈ!

ਨਖਰਾ ਸਿੰਘ—ਕਮਰ ਵਾਲ ਦੇ ਵਾਂਙ ਬਰੀਕ ਉਸਤੋਂ, ਪ੍ਰੇਮ ਬਾਗ ਦੇ ਖੂਹ ਨੂੰ ਗੇਡਦੀਏ।

ਲਖਦਾਤਾ ਸਿੰਘ—(ਇਕਲਵੰਜੇ) ਵਾਹ ਵਾਹ ਕੋਮਲਤਾਈ, ਸ਼ਾਇਰ ਸਾਹਬ! ਉਹ ਕਮਰ ਖੂਹ ਗੇਡਦੀ ਟੁੱਟ ਨਾ ਪਈ! ਕੈਸੇ ਲੂਨ ਦੇ ਖਾਵੇ ਤੁਲ ਰਹੇ ਹਨ!

ਨਖਰਾ ਸਿੰਘ—ਲੰਮੀ ਡੀਲ ਹੈ ਤਾੜ ਨੂੰ ਮਾਤ ਕਰਦੀ, ਗਿਚੀ ਵਾਂਙ ਸੁਰਾਹੀ ਦੇ ਲੇਟਦੀ ਏ।

ਲਖਦਾਤਾ ਸਿੰਘ—(ਇਕਲਵੰਜੇ) ਠੀਕ ਹੈ, ਤਾੜੀ ਵਿਚ ਵੀ ਨਸ਼ਾ ਤੇ ਸੁਰਾਹੀ ਬੀ ਸ਼ਰਾਬ ਭਰੀ, ਤੇ ਤਾੜ ਜਿਡੀ ਲੰਮੀ ਹੁੰਦੀ ਬੀ ਚੁੜੇਲ ਹੀ ਹੈ।

ਨਖਰਾ ਸਿੰਘ-ਕਲੀ ਮੂੰਹ ਤੇ ਠੋਡੜੀ ਖੂਹ ਵਰਗੀ ਛਾਤੀ ਸੈਲ ਜੇਡੀ ਦੁਖ ਮੇਟਦੀਏ।

ਲਖਦਾਤਾ ਸਿੰਘ-(ਇਕਲਵੰਜੇ) ਵਾਹ ਵਾਹ। ਠੋਡੀ ਦੇ ਖੂਹ ਵਿਚ ਕਿਤੇ ਤਿਲਕ ਨਾ ਪੈਣਾ। ਇਹ ਕੋਈ ਸੁੰਦਰੀ ਬਨੀ ਕਿ ਦਿਕ ਤਪ ਦੀ ਮਾਰੀ ਹੋਈ ਚੁੜੇਲ ਯਾ ਜਿੰਨਣੀ? ਕੈਸੀ ਕਵਿਤਾ ਹੈ! ਤਾੜ ਜੇਡੀ ਲੰਮੀ, ਕਲੀ ਜਿੰਨਾਂ ਨਿਕਾ ਮੂੰਹ, ਛਾਤੀ ਪੱਥਰ ਜੇਡੀ, ਤੇ ਲੱਕ ਵਾਲ ਜਿਹਾ, ਤੇ ਮੂੰਹ ਚੰਦ ਜੇਡਾ ਵਡਾ ਤੇ ਉਸ ਪਰ ਸੱਪਾਂ ਦਾ ਲੇਟਣਾ ਏ ਮੰਹਮਾਂ ਹੈ ਕਿ ਨਿੰਦਜਾ, ਏ ਸੁੰਦਰਤਾ ਦਾ ਨਕਸ਼ਾ ਹੈ ਕਿ ਕਰੂਪਤਾ। ਸਦਕੇ ਇਸ ਸ਼ਾਇਰੀ ਦੇ!

ਮਰਬਾ ਸਿੰਘ— [ਕਲਾਮ ਹੀਰ]

ਤਖਤ ਹਜ਼ਾਰੇ ਦਾ ਤੂੰ ਮੀਆਂ ਰਾਂਝਾ!
ਝੰਗ ਸਿਆਲੇ ਦੀ ਮੈਂ ਜੱਟੀਆਂ।

## ਸੱਤਵੀਂ ਝਾਕੀ— ਬੈਂਤ ਬਾਜ਼ਾਂ ਦੀ ਜੁੰਡੀ।

ਆਯਾ ਲਖਦਾਤਾ ਸਿੰਘ, ਮਖੌਲੀਏ ਦੇ ਭੇਸ ਵਿਚ

ਜੁੰਡੀ ਦਾ ਪਰਧਾਨ— ਹਾਂ ਸੁਹਲ ਸਿੰਘ ਜੀ ਸੁਣਾਓ ਕੁਛ ਚੋਂਦਾ ਚੋਂਦਾ।

ਸੁਹਲ ਸਿੰਘ—ਵਾਂਙ ਭੁੱਜ ਕਬਾਬ ਦੇ ਗਿਆ ਸੀਨਾ, ਗੁਤ ਲੱਟਕਦੀ ਸੀ ਵਾਂਙ ਸੱਪਣੀ ਏ।

ਸੁਣਨ ਵਾਲੇ— ਅਸ਼ਕੇ ਬਈ ਅਸ਼ਕੇ।

ਲਖਦਾਤਾ ਸਿੰਘ— (ਇਕਲਵੰਜੇ) ਵਾਹ ਬਈ ਵਾਹ, ਕੋਈ ਕਿਸੇ ਫਿਕਰ ਵਿਚ ਭੁਜ ਰਿਹਾ ਹੈ, ਕੋਈ ਕਿਸੇ ਵਿਚ, ਇਨ੍ਹਾਂ ਨੂੰ ਗੁਤ ਦੀ ਲਟਕਨ ਨੇ ਸਾੜ ਛਡਿਆ ਹੈ। ਧੰਨ ਜਨਮ ਹੈ!

ਸੁਹਲ ਸਿੰਘ— ਚੁਭੀ ਚਿੱਤ ਦੇ ਵਿਚ ਹੈ ਝਿੰਮਣੀ ਓ, ਫਾਹੀ ਪਈ ਆਪੇ ਹਿਰਦਾ ਝੱਪਣੀ ਏ।

ਲਖਦਾਤਾ ਸਿੰਘ— (ਇਕਲਵੰਜੇ) ਵਾਹ ਵਾਹ ਆਪਦੀ ਕੋਮਲਤਾਈ, ਕਿਸ ਫਾਹੀਨੇ ਮਾਰ ਲਿਆ, ਰਬ ਤਰਸ ਕਰੇ, ਤੇ ਪਾਪਣ ਤੋਂ ਆਪਨੂੰ ਬਚਾਵੇ।

ਸੁਹਲ ਸਿੰਘ— ਹੋਕੇ ਪੁੜਪੁੜੀ ਬੁਰੀ ਬਲਾ ਚਮੜੀ ਲਿਸ਼ਕਾਂ ਮਾਰਦੀ ਜਜੋਂ ਕੌਲ ਚੱਪਣੀ ਏ।

ਲਖਦਾਤਾ ਸਿੰਘ— (ਇਕਲਵੰਜੇ) ਰਬ ਕਰੇ ਏ ਮਨਘੜਤ ਬਲਾਵਾਂ ਤੁਹਾਡੇ ਹੀ ਸਿਰ ਪੈਂਦੀਆਂ ਰਹਿਣ॥

ਸੁਹਲ ਸਿੰਘ— ਸੁਹਣੇ ਡਿੱਠਿਆਂ ਮੁੱਠ ਨਾ ਰਹੇ ਹਿਰਦਾ ਪਈ ਬਾਣ ਧੁਰ ਤੋਂ ਹਿਰਦਾ ਕੱਪਣੀ ਏ।

ਲਖਦਾਤਾ ਸਿੰਘ— (ਇਕਲਵੰਜੇ) ਵਾਹ ਓਏ ਆਸ਼ਕਾ! ਭਾਵੇਂ ਪਿੱਛੋਂ ਹੀ ਪ੍ਰੇਮ ਨਾਲ ਵਿੰਨ੍ਹਿਆਂ ਜਨਮ ਲੀਤਾ ਸੀ, ਧਨ ਕਮਾਈ ਤੇ ਪਿਛਲੇ ਜਨਮਾਂ ਦੀ ਜੁੜੀ ਜੁੜਾਈ ਹੈ।

ਸਾਰੇ ਬੈਂਤ ਬਾਜ— ਵਾਹ ਬਈ ਵਾਹ।

ਨਖਰਾ ਸਿੰਘ-ਚੇਹਰੇ ਚੰਦ ਤੇ ਸੱਪਣੀ ਜ਼ੁਲਫ ਲੇਟੇ, ਮਾਣਕ

ਰਿਦਾ ਮੇਰਾ ਕੱਢ ਖੇਡਦੀਏ ।

ਸ੍ਰੋਤੇ—ਵਾਹ, ਮਰਹਬਾ, ਕਿਆ ਖਯਾਲ ਲੜਯਾ ਹੈ।

ਲਖਦਾਤਾ ਸਿੰਘ —(ਬਿਕਲਵੰਜੇ) ਮਹ ਬੇ ਹਿਯਾ, ਕਿਤਨਾ ਝੂਠ ਬਨਾਯਾ ਹੈ !

ਨਖਰਾ ਸਿੰਘ—ਕਮਰ ਵਾਲ ਦੇ ਵਾਂਙ ਬਰੀਕ ਉਸਤੋਂ, ਪ੍ਰੇਮ ਬਾਗ ਦੇ ਖੂਹ ਨੂੰ ਗੇਡਦੀਏ ।

ਲਖਦਾਤਾ ਸਿੰਘ—(ਇਕਲਵੰਜੇ) ਵਾਹ ਵਾਹ ਕੋਮਲਤਾਈ, ਸ਼ਾਇਰ ਸਾਹਬ! ਉਹ ਕਮਰ ਖੂਹ ਗੇਡਦੀ ਟੁੱਟ ਨਾ ਪਈ! ਕੈਸੇ ਲੂਣ ਦੇ ਖਾਵੇ ਤੁਲ ਰਹੇ ਹਨ !

ਨਖਰਾ ਸਿੰਘ—ਲੰਮੀ ਡੀਲ ਹੈ ਤਾੜ ਨੂੰ ਮਾਤ ਕਰਦੀ, ਗਿਚੀ ਵਾਂਙ ਸੁਰਾਹੀ ਦੇ ਲੇਟਦੀ ਏ।

ਲਖਦਾਤਾ ਸਿੰਘ—(ਇਕਲਵੰਜੇ) ਠੀਕ ਹੈ, ਤਾੜੀ ਵਿਚ ਵੀ ਨਸ਼ਾ ਤੇ ਸੁਰਾਹੀ ਬੀ ਸ਼ਰਾਬ ਭਰੀ, ਤੇ ਤਾੜ ਜਿਡੀ ਲੰਮੀ ਹੁੰਦੀ ਬੀ ਚੁੜੇਲ ਹੀ ਹੈ ।

ਨਖਰਾ ਸਿੰਘ-ਕਲੀ ਮੂੰਹ ਤੇ ਠੋਡੜੀ ਖੂਹ ਵਰਗੀ ਛਾਤੀ ਸੈਲ ਜੇਡੀ ਦੁਖ ਮੇਟਦੀਏ ।

ਲਖਦਾਤਾ ਸਿੰਘ-(ਇਕਲਵੰਜੇ) ਵਾਹ ਵਾਹ । ਠੋਡੀ ਦੇ ਖੂਹ ਵਿਚ ਕਿਤੇ ਤਿਲਕ ਨਾ ਪੈਣਾ। ਇਹ ਕੋਈ ਸੁੰਦਰੀ ਬਨੀ ਕਿ ਦਿਕ ਤਪ ਦੀ ਮਾਰੀ ਹੋਈ ਚੁੜੇਲ ਯਾ ਜਿੰਨਣੀ?ਕੈਸੀ ਕਵਿਤਾ ਹੈ ! ਤਾੜ ਜੇਡੀ ਲੰਮੀ, ਕਲੀ ਜਿੰਨਾਂ ਨਿਕਾ ਮੂੰਹ,ਛਾਤੀ ਪੱਥਰ ਜੇਡੀ,ਤੇ ਲੱਕ ਵਾਲ ਜਿਹਾ,ਤੇ ਮੂੰਹ ਚੰਦ ਜੇਡਾ ਵਡਾ ਤੇ ਉਸ ਪਰ ਸੱਪਾਂ ਦਾ ਲੇਟਣਾ ਏ ਮੰਹਮਾਂ ਹੈ ਕਿ ਨਿੰਦਯਾ, ਏ ਸੁੰਦਰਤਾ ਦਾ ਨਕਸ਼ਾ ਹੈ ਕਿ ਕਰੂਪਤਾ । ਸਦਕੇ ਇਸ ਸ਼ਾਇਰੀ ਦੇ !

ਨਖਰਾ ਸਿੰਘ— [ਕਲਾਮ ਹੀਰ]

ਤਖਤ ਹਜ਼ਾਰੇ ਦਾ ਤੂੰ ਮੀਆਂ ਰਾਂਝਾ !
ਝੰਗ ਸਿਆਲੇ ਦੀ ਮੈਂ ਜੱਟੀਆਂ ।

ਘਾਇਲ ਕੀਤੀਆਂ ਨੈਣਾਂ ਨੇ ਤੇਰੇ
ਰਾਂਝਿਆ! ਆਣਕੇ ਬੰਨ੍ਹ ਪੱਟੀਆਂ।
ਦਿਲ ਦਾ ਕਟੋਰਾ ਭਰਾਂ ਖ਼ੂਨ ਪੀਵਾਂ,
ਖਾਵਾਂ ਜਿੱਗਰ ਖੱਟੀਆਂ ਖੱਟੀਆਂ।
ਪਰਲੋ ਤੋਂ ਵੱਡੀ ਬ੍ਰਿਹੋਂ ਰਾਤ ਡਾਢੀ
ਗ਼ਮਾਂ ਨੇ ਪਤਾਲੋਂ ਪਰਹੇ ਸੱਟੀਆਂ।

ਲਖਦਾਤਾ ਸਿੰਘ—(ਬਿਬਲਵੰਜੇ) ਜੱਟੀਆਂ ਤੇ ਰੰਝੇਟਿਆਂ ਦੇ ਮਿਰਾਸੀ ਸਾਹਿਬ! ਨਾਈ ਗਿਰੀ ਕਰੋ, ਮਲ੍ਹਮਾਂ ਪਟੀਆਂ ਬੰਨ੍ਹੋ। ਤੁਹਾਡੀ ਪਤਾਲ ਸੱਟੀ ਨੂੰ ਹੁਣ ਕੌਣ ਮੋੜੇ? ਚਲੋ ਸਿਆਪਾ ਚੁੱਕਾ, ਸਾਡੇ ਮਗਰੋਂ ਲੱਥੀ।

ਮਟੱਕਾ ਸਿੰਘ— [ਕਲਾਮ ਰਾਂਝਾ]

ਦੁਆਰੇ ਤੇਰੇ ਸਿਰ ਹੈ ਵੇਚੇ ਸੁਦਾਗਰ,
ਲੈਲੈ ਵਿਖਾ ਜੱਟੀਏ! ਪੱਟੀਆਂ।
ਜਾਦੂ ਪੜ੍ਹਨ ਨੈਣ ਪਟਕਣ ਖੜੇ ਨੂੰ
ਪੜ੍ਹੀ ਮਕਤਬੋਂ ਕੇਹੜਿਓਂ ਪੱਟੀਆਂ?
ਪਟਕ ਪਾਟਿਆ ਦਿਲਲਹੂਬੁਡਬੈਠਾ,
ਘਾਵਾਂ ਤੇ ਹੀਰੇ ਆ ਬੰਨ੍ਹ ਪੱਟੀਆਂ।
ਪੱਟਜਾ ਹਜ਼ਾਰੇ ਦਾ—ਕਰ ਚਾਕ—
ਰਾਂਝਾਹੂਰਾਂ ਜਿਨ੍ਹੇ ਭਾਬੀਆਂ ਪੱਟੀਆਂ।

ਲਖਦਾਤਾ ਸਿੰਘ-ਵਾਹ ਕਵੀ ਰਾਜ ਜੀ! ਪਪੇ ਟੈਂਕੇ ਦੀ ਖ਼ੂਬ ਗਤ ਬਣਾਈ,ਸ਼ਾਇਰੀ ਤੁਹਾਨੂੰ ਪੱਟਿਆ, ਤੁਸਾਂ ਦੇਸ ਪੱਟਿਆ। ਪੱਟੇ ਗਏ ਸਾਡੇ ਕੰਨ, ਮਟੱਕਿਆ ਬੰਨ੍ਹ ਪੱਟੀਆਂ ਵਾਲਾਂ ਦੇ ਭਾ ਸਿਰ ਵੇਚਣ ਦੀਆਂ ਪੱਟੀਆਂ ਪੜ੍ਹਾਨ ਵਾਲਿਆ! ਕਦੇ ਸਿਰ ਦੇ ਸੁਦਾਗਰ ਤੱਕੇ ਵੀ ਹਨ?

ਕਵੀ—(ਲਖਦਾਤਾ ਸਿੰਘ ਵਲ ਤੱਕਕੇ) ਮਹਾਰਾਜ ਜੀ! ਕੁਛ ਤੁਸੀ ਬੀ ਅਪਨੀ ਰਚਨਾ ਸੁਣਾਓ। ਕਵੀਸ਼ਰ ਜਾਪਦੇਹੋ!

ਲਖਦਾਤਾ ਸਿੰਘ—ਸਜਣੋਂ ! ਮੈਨੂੰ ਕੋਈ ਬੈਂਤਬਾਜ਼ੀ ਯਾ ਸ਼ਾਇਰੀ ਦੀ ਬੀਮਾਰੀ ਨਹੀਂ ਚੰਮੜੀ ਹੋਈ, ਨਾ ਮੇਰੇ ਵਡੇ ਅੰਨ੍ਹੀ ਕਮਾਈ ਛਡ ਗਏ ਹਨ, ਨਾ ਤਾਜ਼ਾ ਪਿਉ ਮੋਯਾ ਹੈ, ਜੋ ਮੈਂ ਖਾਵਾਂ ਉਡਾਵਾਂ ਤੇ ਵਕਤ ਗੁਵਾਉਣ ਲਈ ਬੈਂਤ ਸਿੱਖਾਂ, ਨਾ ਮੈਂ ਵਿਹਲਾ ਹਾਂ ਕਿ ਅੱਖਾਂ, ਲੱਕ, ਪੱਟੀਆਂ ਦੇ ਵਹਮਾਂ ਵਿਚ ਫਸਾਂ, ਝੂਠੇ ਕਿੱਸੇ ਜੋੜਾਂ ਪਿਛਲੇ ਕਵੀਆਂ ਦੀ ਉਗਲੱਛੀਆਂ ਨੂੰ ਫੇਰ ਚਿੱਥਾਂ ਤੇ ਜੂਠ ਖਾਵਾਂ ॥

ਅਸਾਡੀ ਅੱਖ ਕੁਥਾਵੇਂ ਜਾ ਲੜੀ ਹੈ।
ਕਰੀਏ ਕੀਹ ਏ ਕਿਸਮਤ ਹੀ ਸੜੀ ਹੈ।
ਨਾ ਝਗੜਾ ਹੁਸਨ ਦਾ ਸਾਨੂੰ ਸਤਾਵੇ।
ਨ ਜ਼ੁਲਫਾਂ ਲੌਂਗ ਫਾਹੀ ਘੇਰ ਪਾਵੇ।
ਨ ਬਿੰਦੀ ਕੱਜਲਾਂ ਆਕੇ ਖਪਾਇਆ
ਨਜ਼ਾਕਤ ਨੇ ਨਹੀਂ ਸਿਰ ਆਨ ਖਾਇਆ।
ਤਮਾਸ਼ਾ ਹੈ ਕਿ ਫਿਰ ਔਖੀ ਬਨੀ ਹੈ।
ਅਸਾਡੀ ਹਾਇ ਕਿਉਂ ਕਿਸਮਤ ਸੜੀ ਹੈ ?

[ਸਾਰੇ ਇਕ ਦੂਜੇ ਵਲ ਸੈਨਤਾਂ ਕਰਦੇ ਹਨ।

(ਇਕਲਵੰਜੇ) ਹਾਇ ਸ਼ੋਕ ਸਮਾਂ ਛਾਲਾਂ ਮਾਰਦਾ ਕਿਰਲੇ ਵਾਂਙ ਰੰਗ ਬਦਲ ਰਿਹਾ ਹੈ, ਪਰ ਸਾਡੇ ਭਰਾਵਾਂ ਨੂੰ ਰੱਤੀ ਪਰਵਾਹ ਨਹੀਂ ਹੈ। ਕੋਈ ਪੁੱਛੇ ਏਹ ਦੰਦ, ਨੱਕ, ਠੋਡੀ, ਮੱਥੇ ਦੇ ਗੀਤ ਗਾਉਂਨ ਦਾ ਸਮਾਂ ਹੈ। ਵਾਰਸ ਸ਼ਾਹ ਲਿਖ ਗਿਆ ਹੀਰ। ਜਣੇ ਖਣੇ ਨੂੰ ਹੀਰ ਦਾ ਚਾ। ਪੰਥ ਕਿਵੇਂ ਬਚੇ? ਕਿਸੇ ਸਿਖ ਨੂੰ ਫਿਕਰ ਨਹੀਂ, ਪਰ ਹੀਰ ਜੋਗਾ ਸਿੰਘ ਹੀਰ ਭਗਵਾਨ ਸਿੰਘ ਸਿਖਾਂ ਦੀਆਂ ਲਿਖੀਆਂ ਲੈ ਲਵੋ। ਵਿਸ਼ੇ ਵਿਕਾਰਾਂ ਦੇ ਗੀਤ, ਨੂੰਹ ਸਹੁਰੇ ਦੇ ਚਿੱਠੇ, ਗੰਦੀਆਂ ਸਿਠਾਂ, ਗੰਦੀਆਂ ਕਾਫੀਆਂ, ਕੋਟੜੇ ਤੇ ਕੁੰਡਲੀਏ ਲਿਖਣ ਵਿਚ ਸਿਖ ਸਭ ਤੋਂ ਮੋਹਰੇ, ਪਰ ਪੰਥ ਵਿਚ ਵਿੱਦਜਾ ਲਗਾਵਣ ਦਾ ਰਤਾ ਫਿਕਰ ਨਹੀਂ। ਸ਼ਹੀਦਾਂ ਤੇ ਬੀਰਾਂ ਦੇ

ਕਾਰਨਾਮੇ ਲੋਪ ਹੋ ਗਏ, ਕਿਸੇ ਨੂੰ ਰਤਾ ਜਿਨਾਂ ਫਿਕਰ ਨਹੀਂ। ਏਹ ਮੈਨੂੰ ਮਸਖਰਾ ਸਮਝ ਰਹੇ ਹਨ ਤੇ ਮੈਂ ਇਕ ਦਿਲਸੜਾ ਹਾਂ, ਅਰ ਇਨ੍ਹਾਂ ਨੂੰ ਵੇਖਕੇ ਕੁੜ੍ਹ ਰਿਹਾ ਹਾਂ। ਕਵਿਤਾ ਜੈਸੇ ਪਵਿੱਤ੍ਰ ਫਨ ਨੂੰ ਇਨ੍ਹਾਂ ਨੇ ਕਿਨ੍ਹਾਂ ਗੰਦੇ ਕੰਮਾਂ ਵਿਚ ਲਾਯਾ ਹੈ।

ਏ ਕਿੱਸੇ ਤੇ ਬੈਂਤਾਂ ਦੇ ਗੰਦੇ ਫਸਾਨੇ
ਬੋ ਦਾਰ ਮੈਲੇ ਤੇ ਤੂਸਾਂ ਛੁੜਾਨੇ
ਧਰਤੀ ਤੇ ਕੀਤੇ ਜਿਨ੍ਹਾਂ ਨੇ ਵਿਰਾਨੇ
ਦਾਨੇ ਬਨਾਏ ਜਿਨ੍ਹਾਂ ਨੇ ਦਿਵਾਨੇ
ਧਰਮ ਲੁਟ ਗਿਆ ਏਸ ਹੱਥੋਂ ਹੈ ਸਾਰਾ
ਵਿਦਯਾ ਦਾ ਖਾਲੀ ਪਿਆ ਹੈ ਭੰਡਾਰਾ।

ਗੰਦੀ ਜੋ ਕਵਿਤਾ ਬਨਾਵਨ ਹੈ ਵਾਲੇ
ਨਿਰੇ ਝੂਠ ਤੋਲਨ ਲਿਖਨ ਲੇਖ ਕਾਲੇ
ਬਦੀ ਬੀਜਦੇ ਜਾਂਵਦੇ ਹੈਂ ਸੁਖਾਲੇ
ਮਰਨਗੇ ਜਦੋਂ ਜਿੰਦ ਤਦ ਪੈਣ ਲਾਲੇ
ਧਰਮ ਰਾਜ ਛਡ ਦੇਵਸੀ ਪਤਤ ਭਾਰੇ
ਨਰਕ ਪਰ ਭਰੇ ਫੈਰ ਐਸੇ ਪਾ ਸਾਰੇ।

ਤਬੀਅਤ ਜਿਨ੍ਹਾਂ ਖਯਾਲ ਵਿਚ ਹੈ ਲਗਾਈ
ਨੇਕੀ ਨਹੀਂ ਦੇਸ ਅਪਨੇ ਸਿਖਾਈ
ਭਿਰਾਦੀ ਨਹੀਂ ਕੌਮ ਰਕਕੇ ਉਠਾਈ
ਫਸੀ ਪਾਪ ਵਿਚ ਕੋਈ ਰੂਹ ਨਾ ਬਚਾਈ
ਹੈ ਧਿਰਕਾਰ ਖਯਾਲ ਉਸਦੇ ਦਾ ਪਸਾਰਾ
ਬਦੀ ਦਾ ਜਿਨ੍ਹੇ ਬੀਜ ਹਾਇ ਖਿਲਾਰਾ।

ਜੇ ਮਰ ਜਾਏ ਪੋਥੀ ਤਾਂ ਅੰਤ ਦੁਖ ਪਾਈਏ
ਜੇ ਜੀਵਨ ਮਰੇ ਦੇਸ ਸੇਵਾ ਕਰਾਈਏ,
[illegible] ਨਾ ਤਾਂ ਨਰ ਜਿੰਦ ਆਈਏ
[illegible] ਤੋਂ ਵਿਰੋਧੇ ਮਰਾਈਏ

ਪਰ ਜੋ ਮਰਨ ਬੈਂਤ ਬਾਜ਼ੀ ਦੇ ਪਜਾਰੇ
ਘਟੇ ਭਾਰ ਧਰਤੀ ਵਸਨ ਜੀ ਸੁਖਾਰੇ ।
[ਹਾਹੁਕੇ ਲੈਂਦਾ ਤੇ ਰੋਂਦਾ ।

ਸਾਰੇ—(ਇਕਲਵੰਜੇ) ਇਹ ਤਾਂ ਕੋਈ ਖਪਤੀ ਹੈ ।
ਖਵਰੇ ਖੁਸ਼ਕੀ ਮਾਰਿਆ ਕਿਥੋਂ ਆਗਿਆ ਹੈ ?
[ਗਏ, ਇਕ ਸਿਰ ਕਰਕੇ

## ਅੱਠਵੀਂ ਝਾਕੀ— ਇਕ ਅਮੀਰ ਦੀ ਫਬੀ ਹੋਈ ਮਹਫਲ।

ਆਯਾ ਲਖਦਾਤਾ ਸਿੰਘ ਇਕ ਨੌਕਰ ਦੇ ਵਸੀਲੇ,

ਨੌਕਰ—(ਅਮੀਰ ਵਲ) ਸਰਕਾਰ ਆਦਮੀ ਹਾਜਰ ਹੈ ।

ਸਰਦਾਰ —(ਸਿਰ ਹਿਲਾਕੇ ਤੇ ਉਂਗਲ ਦਾ ਇਸ਼ਾਰਾ ਕਰਕੇ) ਹੂੰ ।

ਨੌਕਰ— (ਲਖਦਾਤਾ ਸਿੰਘ ਨੂੰ) ਆਓ ਇਕਲਵੰਜੇ ਖੜੇ ਜਾਓ, ਆਪੇ ਯਾਦ ਕਰਨਗੇ ।

[ਲਖਦਾਤਾ ਸਿੰਘ ਇਕਲਵੰਜੇ ਖੜੋ ਜਾਂਦਾ ਹੈ ।
ਗਿਆ ਨੌਕਰ ।

ਸਰਦਾਰ —(ਮੀਰ ਵਲ) ਸੁਣਾਓ ਮੀਰ ਜੀ ! ਨਗਰੀ ਦਾ ਕੀਹ ਹਾਲ ਹੈ । ਸਾਡੇ ਲਖਦਾਤਾ ਸਿੰਘ ਜੀ ਪਰ ਤਾਂ ਅਜਬ ਬਲਾ ਟੁੱਟੀ ਹੈ ਕੈਂਹਦੇ ਹਨ ਕਿਸੇ ਫਕੀਰ ਨੇ ਜਾਦੂ ਪਾਕੇ ਜੰਗਲੀਂ ਰੁਲਾ ਦਿਤਾ ਹੈ ।

ਮੀਰ— ਕਾਹਦੇ ਜਾਦੂ ਤੇ ਕਾਹਦੇ ਟੂਣੇ,
ਦਿੱਸਨ ਸਾਰੇ ਇਸ਼ਕ ਦੇ ਝੂਣੇ
ਕਿਸੇ ਪਰੀ ਨੇ ਹੈ ਰੂਪ ਦਿਖਾਯਾ
ਛੱਡ ਰਾਜ ਰਾਜਾ ਹੈ ਸਾਡਾ ਸਿਧਾਯਾ

ਲਖਦਾਤਾ ਸਿੰਘ— (ਇਕਲਵੰਜੇ) ਬਿੱਲੀ ਨੂੰ ਚੂਹਿਆਂ ਦੇ ਸੁਪਨੇ।

ਸਰਦਾਰ—(ਭਾਈ ਸਾਹਿਬ ਨੂੰ) ਕਿਉਂ ਭਾਈ ਸਾਹਿਬ, ਲਖਦਾਤਾ-ਸਿੰਘ ਜੀ ਦੇ ਦਿਮਾਗ਼ ਨੂੰ ਕੀ ਹੋਗਿਆ ਹੈ ?

ਭਾਈ ਸਾਹਿਬ— ਗੁਰੂ ਜਾਣੇ।

(ਇਕਲਵੰਜੇ)— ਕੋਈ ਜਾਵੇ ਯਾ ਰਹੇ ਪਰਜਾ ਦਾ ਸਿਰਤਾਜ
ਜੋ ਆਊ ਸੋ ਕਰੇਗਾ, ਸਾਡੇ ਸਿਰ ਤੇ ਰਾਜ।
ਪਰ ਜਦ ਤੋਂ ਹੈ ਸੁਣ ਲਿਆ ਰਾਜੇ ਬਦੀ ਤਯਾਗ
ਲੜ ਸਾਧੂ ਦਾ ਫੜਲਿਆ, ਭਾਗ ਪਏਹਨ ਜਾਗ,
ਤਦ ਤੋਂ ਪਰਜਾ ਰੰਗਹੀ ਟਹਕ ਗਯਾ ਕੁਛ ਹੋਰ
ਖੁਸ਼ੀ ਖੁਸ਼ੀ ਹੈ ਛਾ ਰਹੀ, ਪੈਲ ਪਾਇ ਜਿਉਂ ਮੋਰ।
ਸ਼ਰਾਬ ਘਰਾਂ ਤੇ ਰੰਗ ਹੈ ਛਾਯਾ ਪੀਲਾ ਭੂਕ
ਜੂਏ ਖਾਨੇ ਡਰ ਰਹੇ, ਮੂੰਹ ਤੇ ਛਾਈ ਫੂਕ।
ਜੈਸਾ ਰਾਜਾ ਹੋਂਵਦਾ ਪਰਜਾ ਤੈਸੀ ਹੋਇ
ਰਾਜਾ ਵਾਹੇ ਪੂਰਨੇ, ਪਰਜਾ ਪੂਰੇ ਸੋਇ।

[ਗਿਆ

ਲਖਦਾਤਾ ਸਿੰਘ— (ਆਪਣੇ ਆਪ ਨਾਲ) ਹਾਇ ਮੇਰੀਆਂ ਭੁੱਲਾਂ। ਮੇਰੇ ਹੀ ਚਾਲ ਚਲਨ ਨੇ ਪਰਜਾ ਨੂੰ ਡੁਬਾਯਾ, ਮੈਂ ਹੀ ਦੋਸੀ ਹਾਂ, ਮੇਰਾ ਹੀ ਮੂੰਹ ਸਭ ਤੋਂ ਪਹਲੇ ਕਾਲਾ ਹੈ। ਕਿਸਮਤ ਦੀ ਮੰਡੀ ਵਿਚ ਮੇਰਾ ਸਭ ਤੋਂ ਪਹਲਾ ਦੁਆਲਾ ਹੈ, ਹੇ ਗੁਰੂ ! ਬਖਸ਼ ਲੈ ?

ਸਰਦਾਰ— ਗਯਾਨੀ ਜੀ ! ਸ਼ਰਾਬ ਵਾਹ ਸੋਹਣੀ ਮਨ ਮੋਹਣੀ ਹੈ, ਨਵੇਂ ਸਿਖ ਕਿਉਂ ਕੋਹਦੇ ਹਨ ਇਹ ਧਰਮ ਖੋਹਣੀ ਹੈ, ਸਾਥੋਂ ਤਾਂ ਪਲ ਨਹੀਂ ਛੱਡੀ ਜਾਂਦੀ।

ਗਰੰਥੀ ਜੀ—ਮਨ੍ਹੇ ਤਾਂ ਹੈ, 'ਗੁਰੂ ਗ੍ਰੰਥ ਸਾਹਿਬ ਵਿਚ ਲਿਖਿਆ ਹੈ "ਹੋਛਾ ਮਦ ਨਾ ਪੀਏ"। ਪਰ ਤੁਸੀ ਅਮੀਰ ਲੋਕ ਸੁਖੀ ਸਾਂਦੇ ਅੰਦਰ ਬਹਿਕੇ ਪੀਂਦੇ ਤੇ ਸੌਂ ਰੈਹਦੇ ਹੋ, ਤੁਸੀ ਹੋਛ ਪੁਣਾ ਕਾਹਦਾ ਕਰਦੇ ਹੋ ? ਨਾ ਪੀਣ ਤਾਂ

ਗਰੀਬ, ਪੀਕੇ ਘਰੋਂ ਘਾਟੋਂ ਜਾਂਦੇ ਤੇ ਮੋਰੀਆਂ ਵਿਚ ਰੁਲਦੇ ਹਨ।

ਸਰਦਾਰ ਵਾਹ ਗੁੰਬੀ ਸਾਹਿਬ ਆਪਨੇ ਠੀਕ ਸਮਝਿਆ ਹੈ। (ਦੂਜੇ ਪਾਸੇ ਤੱਕਕੇ) ਕਹੋ ਪੁਜਾਰਾ ਸਿੰਘ ਜੀ! ਕੀ ਹਾਲ ਹੈ? ਅਜ ਕਲ ਅੱਲਾ ਰੱਖੀ ਕਿਥੇ ਹੈ? ਨਾਚ ਡਿੱਠਿਆਂ ਤ੍ਰੈ ਦਿਨ ਲੰਘ ਗਏ, ਕੌਣ ਬਲਾ ਉਸ ਸ਼ਹਿਰ ਦੀ ਬੋਲਦੀ ਬੁਲਬਲ ਨੂੰ ਨਿਗਲ ਗਈ ਹੈ। ਉਸਦੇ ਡਿੱਠੇ ਬਿਨਾ ਸਾਡਾ ਰੰਗ ਪੈਰੋ ਪੈਰ ਫਿੱਕਾ ਹੈ।

ਪੁਜਾਰਾ ਸਿੰਘ— ਆਪਦਾ ਰੰਗ ਸਦਾ ਸਵਾਯਾ ਰਹੇ। ਗਈ ਤਾਂ ਕਿਤੇ ਨਹੀਂ, ਪਰ ਆਖਰ ਏਹ ਮਰਾਸੀ ਵਾਂਙੂ ਕਮੀਨ ਜ਼ਾਤ ਹੀ ਹੈ ਨਾ, ਟਕੇ ਦਾ ਪਿਆਰ ਹੈ, ਦੋ ਮਹੀਨੇ ਤੋਂ ਤਨਖਾਹ ਨਹੀਂ ਮਿਲੀ, ਰੁੱਸ ਬੈਠੀਹੋਊ। ਸਾਡੇ ਵਾਂਙੂ ਸੱਚਾ ਪਿਆਰ ਨਹੀਂ ਹੈ ਕਿ ਜਿੱਦਾਂ ਰਖੋ ਰਹੀਏ ਤੇ ਕਦੇ ਕੁਸਕੀਏ ਤੱਕ ਨਾ।

ਸਰਦਾਰ-(ਮੋਦੀ ਵਲ) ਕਹੋ ਖਜ਼ਾਨਚੀ ਜੀ! ਰੁਪਯਾ ਮੁੱਕ ਗਿਆ ਹੈ?

ਮੋਦੀ— ਸੱਚੀ ਗੱਲ ਤਾਂ ਇਹੋ ਹੈ, ਖਜ਼ਾਨਾਂ ਖਾਲੀ ਪਿਆ ਹੈ। ਅਜੇ ਸ਼ਾਪੂਰ ਜੀ ਦਾ ਦੋ ਹਜ਼ਾਰ ਦੀ ਸ਼ਰਾਬ ਦਾ ਬਿੱਲ ਭਰਨਾ ਹੈ। ਅੱਲਾ ਰਖੀ ਤੇ ਲਾਹੌਰ ਦੀਆਂ ਬੇਗਮਾਂ ਦੇ ਵੀਹ ਮੁਜਰਿਆਂ ਦਾ ਰੁਪੱਯਾ ਦੇਣਾ ਹੈ। ਤੁਹਾਡੇ ਤਪ ਉਤਰਨ ਦੀ ਸੁੱਖਣਾਂ ਦਾ ਰੁਪਯਾ ਬੇਬੇ ਜੀ ਥਾਉਂ ਥਾਂ ਭੇਜਨ ਲਈ ਮੰਗ ਰਹੇ ਹਨ, ਸਰਦਾਰਨੀਜੀਨੇ ਕੁੜੀਆਂ ਦੀ ਰੋਟੀ ਕਰਨੀ ਹੈ। ਛੋਟੀ ਬਹੂ ਜੀ ਨੇ ਸਖੀ ਸਰਵਰ ਦੀ ਸੁਖਣਾਂ ਦੇਣੀ ਹੈ। ਆਪਦੇ ਪਿਆਰੇ ਕੁੱਤੇ ਮੋਤੀ ਦਾ ਵਰ੍ਹੀਣਾ ਨੇੜੇ ਆਇਆ ਹੈ, ਬ੍ਰਹਮ ਭੋਜ ਕਰਨਾ ਹੈ। ਜੇ ਦਾਸ ਦੀ ਰਾਇ ਮੰਨੋਂ ਤਾਂ ਘੁਰਕ ਵਿੰਡ ਨੂੰ ਕਚੌੜੀ ਮੱਲ ਪਾਸ ਤ੍ਰੀਹ ਹਜ਼ਾਰ ਤੋਂ ਗਹਿਣੇ ਪਾਕੇ ਰੁਪਯਾ

ਮੰਗਾਕੇ ਹੁਣ ਦਾ ਕੰਮ ਤਾਂ ਟੋਰੀਏ, ਫੇਰ ਰੱਬ ਦਾਤਾ ਹੈ ॥

ਸਰਦਾਰ—(ਖਿਝਕੇ) ਸਿਰ ਨਾ ਖਾਓ, ਰੰਗ ਵਿਚ ਭੰਗ ਨਾ ਪਾਓ। ਕਈ ਵੇਰ ਕਿਹਾ ਜੋ ਚਾਹੋ ਕਰ ਲਿਆ ਕਰੋ, ਸਾਡੇ ਮਗ਼ਜ਼ ਤੋਂ ਬਾਣੀਆਂ ਦਾ ਕੰਮ ਨਹੀਂ ਹੁੰਦਾ। ਇਸ ਵੇਲੇ ਜੀ ਖੱਟਾ ਨਾ ਕਰੋ, ਜੋ ਜੀ ਕਰੇ ਪਏ ਆਪੇ ਵਾਧਾ ਵੱਟਾ ਕਰੋ।

ਮੀਰ ਸਾਹਿਬ— ਮੋਦੀ ਜੀ! ਤੁਸੀਂ ਸਰਦਾਰ ਸਾਹਿਬ ਨੂੰ ਕਿਉਂ ਅਕਾਂਦੇ ਹੋ ਤੇ ਲੇਖਿਆਂ ਵਿਚ ਫਸਾਂਦੇ ਹੋ? ਏਹ ਅਲੇਖ ਵਰਤਨ ਵਾਲੇ ਹਾਤਮ ਹਨ।

ਸਰਦਾਰ— ਮੂਰਖ ਨੇ ਨਿਕੰਮੇ ਕਿੱਸੇ ਛੇੜਕੇ ਜੀ ਬਿਜੌਂਕ ਕਰ ਦਿਤਾ ਹੈ। ਲਜਾਓ ਕਿੱਕਰ ਦੀ ਅੱਗ ਸਭ ਗ਼ਮ ਸਾੜ ਦੇਈਏ।

ਉਠ ਸੁਖਈਆ ਭਰ ਦੇ ਪਿਆਲੀ,
ਗ਼ਮ ਦੁਨੀਆਂ ਦਾ ਦੂਰ ਕਰੀਂ।

੧ ਮੁਸਾਹਬ— ਬੱਦਲ ਛਾਏ, ਰੱਬ ਨ ਵੇਖੇ,
ਅਸੀਂ ਡੀਕੀਏ, ਫੇਰ ਭਰੀਂ।

ਦੂਸਰਾ—(ਇਕਲਵੰਜੇ) ਛਡਿਆਂ ਭਾਵੇਂ ਚਿਰ ਹੈ ਹੋਯਾ,
ਮਿਲੇ ਮੁਫਤ ਕਿਉਂ ਡੇਰ ਕਰੀਂ।

ਤੀਸਰਾ— ਐਸੀ ਚਲੀ ਹਵਾ ਇਸ ਰੁੱਤੇ,
ਲੁਕੀ ਸ਼ਰਾਬ ਸੰਤ ਘਰ ਧਰੀ।

ਚੌਥਾ— ਮੈਂ ਨਹੀਂ ਪੀਂਦਾ ਰੋਜ਼ ਭਰਾਵੋ,
ਪਰ ਥੋੜੀ ਜੀ ਸੁਆਦ ਕਰੀਂ।

ਪੰਜਵਾਂ—ਘਰ ਘਰ ਡੀਕ ਲਗੇ ਦਾਰੂ ਦੀ,
ਐਸੀ ਸਾਈਆਂ ਕਰੀਂ ਤਰੀ।

ਛੀਵਾਂ— ਦੂਰੀ ਬਸੰਤ ਪਿਲਾ ਦੇ ਸਾਨੂੰ,

ਸ਼ਾਲਾ ਘਰ ਆਬਾਦ ਕਰੀਂ ।

ਸੱਤਵਾਂ— ਹਸ ਸੁਰਾਹੀ, ਰੱਸ ਪਜਾਲੇ;
ਖਿੜ ਮੁਖੜੇ, ਬਸ ਘੁਟ ਭਰੀਂ॥

[ਆਯਾ ਇਕ ਆਦਮੀ

ਨਵਾਂ ਆਯਾ ਆਦਮੀ— ਸਰਕਾਰ ! ਕੁਟਵਾਲੀ ਦੇ ਕੋਲਵਾਰ ਇਕ ਅਨਾਥ ਬੱਚਾ ਹੈ, ਉਸਨੂੰ ਇਕ ਪਾਦਰੀ ਈਸਾਈਕਰਨ ਲੈ ਚੱਲਿਆ ਹੈ, ਮੁੰਡਾ ਢਾਹੀਂ ਮਾਰ ਮਾਰ ਕੇ ਰੋ ਰਿਹਾ ਹੈ, ਕਿ ਕੋਈ ਮੇਰਾ ਧਰਮ ਬਚਾਵੇ, ਪਰ ਕੋਈ ਸੁਣਦਾ ਨਹੀਂ ਹੈ । ਕੇਸਾਂ ਨੂੰ ਦਿਖਾਂਦਾ ਤੇ ਆਖਦਾ ਹੈ ਰੱਖ ਲਵੋ । ਪਰ ਹਾਇ ਗਰੀਬੀ ! ਏਹ ਗਰੀਬੀ ਬੀ ਇਕ ਵੈਰਨ ਹੈ । ਰੱਬ ਬਖਸ਼ੇ, ਸਿਖਾਂ ਦੀ ਇਸ ਗਰੀਬੀ ਨੇ ਬੀ ਡਾਢੀ ਦੁਰਦਸ਼ਾ ਕੀਤੀ ਹੈ ।

(ਇਕਲਵੰਜੇ)— ਮੁਥਾਜੀ ਗਰੀਬੀ ਬੁਰੀ ਦੁੱਖ ਦਾਤੀ,
ਧਰਮ ਨੂੰ ਲਗੇ ਹੋਇਕੇ ਤੇਜ਼ ਕਾਤੀ,
ਮਨੁਖ ਦਾ ਪਸ਼ੂ ਕਰਕੇ ਛੱਡੇ ਏਪਾਪਨ,
ਵੈਰੀ ਹੋ ਖਾ ਜਾਏ ਹੈ ਸੁਖ ਸਾਂਤੀ ।
ਏ ਸਿਖਾਂ ਦੇ ਸਿਰਤੇ ਫਿਰੇ ਹੈ ਵਿਰਾਨੀ,
ਗਰੀਬੀ ਹੈ ਮਾਨੋਂ ਸਿਖ ਦੀ ਨਿਸ਼ਾਨੀ ।

ਕਿਤੇ ਅਨਖ ਨੂੰ ਲਾਜ ਖਾ ਰਹੀ ਹੈ,
ਕਿਤੇ ਝੂਠ ਛਲ ਵਲ ਏ ਸਿਖਲਾ ਰਹੀ ਹੈ,
ਬਿਦੇਸੀਂ ਲਿਜਾਕੇ ਰੁਲਾ ਹਾ ਰਹੀ ਹੈ,
ਕਿਤੇ ਕੈਦ ਖਾਨੇ ਪਵਾ ਏ ਰਹੀ ਹੈ।
ਰੁਲਾਯਾ ਗਿਰਾਯਾ ਤੇ ਮੰਗਤ ਬਨਾਯਾ,
ਸ਼ੇਰਾਂ ਦੀ ਵੰਸੋਂ ਹੈ ਟੁੱਕਰ ਮੰਗਾਯਾ ।

(ਸਾਹਮਣੇ ਹੋਕੇ)—ਹੇ ਸਰਕਾਰ!ਆਪਦਾ ਸਖੀ ਨਾਮ ਸੁਣਕੇਆਯਾ ਹਾਂ ਆਪਦੇ ਦਰੋਂ ਕੁਛ ਮੇਹਰ ਹੋਜਾਏ ਤਾਂ ਇਸ ਬੱਚੇਨੂੰ ਮੈਂ ਲੈ ਲਵਾਂ ਤੇ ਪਾਲ ਦਿਆਂ, ਕੰਗਾਲ ਹਾਂ ਖਰਚਝੱਲ

ਨਹੀਂ ਸਕਦਾ; ਨਹੀਂ ਤਾਂ ਆਪ ਨੂੰ ਖੇਚਲ ਨਾ ਦੇਂਦਾ।

ਸਰਦਾਰ-(ਮੁਸਾਹਬਾਂ ਵੱਲ) ਹਾਏ ਅਨ੍ਹੇਰ । ਕੋਈ ਰੋਕਣ ਵਾਲਾ ਨਹੀਂ । ਅਜ ਕਿਸ ਚੰਦਰੇ ਦੇ ਮੱਥੇ ਲਗੇ ਹਾਂਕਿਸੁਆਦ ਕਿਰਕਿਰਾ ਹੀ ਹੋਈ ਜਾਂਦਾ ਹੈ । ਏਹ ਭਾਗਾ ਹਾਤਮ ਆਯਾ ਹੈ ਲੀਰਾਂ ਵਗਦੀਆਂ ਤਾਂ ਵੇਖੋ, ਤਰਸ ਕਰਨ ਵਾਲਾ ਤੇ ਦਾਤਾ! ਓਏ ਮੂਰਖਾ ਮੱਥੇ ਦੀਰੇਖ ਮਿਟਦੀ ਹੈ ? ਉਸਦੇ ਭਾਗਾਂ ਵਿਚ ਧਰਮ ਹਾਰਨਾ ਤੇ ਰੁਲਨਾ ਹੋਵੇਗਾ । ਤੂੰ ਕੌਣ ਹੈਂ ਮੇਟਣ ਵਾਲਾ, ਤੇ ਮੈਂ ਮਦਦ ਕਰਾਂ? ਮੈਂ ਤੁਹਾਡੇ ਸਾਰੇ ਟੁਕੜ ਗਦਾਵਾਂ ਦਾ ਕੋਈਠੇਕਾ ਲੈ ਰਖਿਆ ਹੈ, ਕਿ ਜੋ ਕੰਗਾਲ ਹੈ ਸਭ ਮੇਰੇ ਸਿਰ ਆ ਚੜ੍ਹੇ । ਫੇਰ ਰਤਾ ਅਕਲ ਨਹੀਂ, ਪਾਦਰੀ ਅਨਮਤੀਏ, ਓਹ ਯਤੀਮਾਂ ਨੂੰ ਪਾਲਦੇ ਹਨ ਤਾਂ ਅਸੀ ਬੀ ਪਾਲੀਏ, ਅਨਮਤੀਆਂ ਦੀ ਰੀਸ ਕਰਕੇ ਅਨਮਤੀਏਹੋ ਜਾਈਏ। ਨਿਕਾਲ ਦਿਓ ਧੱਕੇ ਮਾਰਕੇ । ਪਹਿਰੇ ਦਾਰ ਨੂੰ ਜਰੀ-ਮਾਨਾ ਲਾਓ, ਜਿਸ ਰੋਕਿਆ ਨਹੀਂ ਹੈ। ਸੁਆਦ ਖੱਟਾ ਹੋ ਗਿਆ ॥

[ਧੱਕੇ ਪੈਂਦੇ ਹਨ

ਸਰਦਾਰ—(ਨੁਕਰ ਵਲ ਤਕਕੇਮੀਰ ਨੂੰ) ਓਸ ਨੁਕਰੇ ਕੌਣ ਖੜਾ ਹੈ ? ਇਸ ਨਵੇਂ ਬਨਮਾਣੂ ਨੂੰ ਕੁਛ ਗਾਉਣਾ ਆਉਂਦਾ ਹੈ, ਤਾਂ ਉਰੇ ਲੈ ਆਓ, ਨਹੀਂ ਤਾਂ ਇਸਨੂੰ ਬੀ ਬਾਹਰ ਕਰੋ।

ਮੀਰ ਸਾਹਿਬ—(ਕੋਲ ਜਾਕੇ) ਸੁਣਾਓ ਮੁੰਡਾਸਾ ਸਿੰਘ ਜੀ ਕੂਛਤਰਾਨਾ, ਠੁਮਰੀ, ਧ੍ਰਪਦ, ਟੱਪਾ ਜਾਣਦੇ ਹੋ ? ਆਓ ਸੁਣਾਓ ! (ਹੌਲੀ ਜੇਹੀ) ਇਨਾਮੇ ਮਿਲੇਗਾ । ਪਰ ਬਈ ਅਧੋ ਅਧ; ਨਹੀਂ ਤਾਂ ਧੱਕੇ ਪੈਂਦੇ ਵੇਖ ਹੀ ਲਏ ਨੀ।ਕੋਈ ਹੀਰ ਦਾਚੋਂਦਾ ਚੋਂਦਾ ਟਪਾ। ਹੈਂ ਉਸਤਾਦ ?

ਲਖਦਾਤਾ ਸਿੰਘ—ਹੀਰ ਰਾਂਝਾ ਤਾਂ ਯਾਦ ਨਹੀਂ । ਪਰ ਜੋ ਚੋਂਦਾ ਚੋਂਦਾ ਚੇਤੇ ਹੈ ਸੁਣਾ ਦੇਂਦਾ ਹਾਂ ।

[ਕੋਲ ਆਕੇ ਗਾਉਂਦਾ ਹੈ

ਕਿਸਮਤ ਜੇ ਕੌਮ ਕੋਈ ਡੇਗੇ ਤੇ ਚਾ ਰੁਲਾਵੇ
ਪਹਿਲੇ ਓ ਗੁਣ ਅਮੀਰਾਂ ਦੇ ਆਣਕੇ ਮਿਟਾਵੇ।
ਰਹਿੰਦੇ ਹੁਨਰ ਨਾ ਕੋਈ ਉਡਜਾਣ ਖ਼ੂਬੀਆਂ ਸਭ
ਆਖੇ ਅਕਲ ਨਾ ਲੱਗਣ ਧਰਮੋਂ ਪਵਨ ਭੁਲਾਵੇ।
ਖੁਆਰੀ ਤੋਂ ਡਰਨ ਨਾਹੀਂ ਪਤ ਦੀ ਨਾ ਲੋੜ ਜਾਣਨ
ਨਰਕੋਂ ਨਾ ਖੌਫ ਖਾਵਨ ਬੈਕੁੰਠ ਨਾ ਲੁਭਾਵੇ।
ਬੁਰਾਈ ਬੁਰੀ ਨਾ ਜਾਣਨ, ਵਰਜਤ ਤੋਂ ਸੰਗਦੇ ਨਾ
ਬਦਨਾਮ ਪੰਥ ਹੋਇਆ ਐਸੇ ਚਲੇ ਦਿਖਾਵੇ।
ਦੌਲਤ ਦਾ ਮੂੰਹ ਡਿੱਠਾ ਮਗਰੇ ਉਜਾੜ ਆਈ
ਐਬਾਂ ਨੇ ਰੰਗ ਲਾਯਾ ਬਰਕਤ ਪਈ ਨਸਾਵੇ।
ਕਾਫੇ ਨੂੰ ਖੰਭ ਨਿਕਲੇ ਜਾਣੋ ਹੈ ਮੌਤ ਆਈ
ਪੈਸੇ ਜੇ ਸਿਖ ਪਾਏ ਜਾਣੋ ਹੋ ਨਾਸ ਜਾਵੇ।
ਉੱਚਕੇ ਜੋ ਹੋਣ ਗੁੰਡੇ ਕੋਈ ਨਾ ਪਾਸ ਖੜਦਾ
ਬਣਦੇ ਓ ਯਾਰ ਪਿਆਰੇ ਐਸੀ ਹੈ ਧੁਨ ਸਮਾਵੇ।
ਧੱਕੇ ਕਰਨ ਤੇ ਆਏ ਵੀਟੇ ਲਹੂ ਹਜ਼ਾਰਾਂ
ਵਿਸ਼ਯਾਂ ਦੇ ਹੱਥ ਵਿੱਕੇ ਫਿਰ ਕੌਣ ਮੋੜ ਲਿਆਵੇ?
ਕਿਧਰੇ ਮਰਾਸੀਆਂ ਨੇ ਡੇਰਾ ਹੈ ਆ ਜਮਾਯਾ
ਗਨਕਾ ਦੇ ਹੱਥ ਉੱਲੂ ਬਣ, ਘਰ ਕੋਈ ਲੁਟਾਵੇ।
ਛੇਕੜ ਜਾਂ ਮਾਲ ਮੁਕਾ ਪਿੰਨਣ ਲਗੇ ਤੇ ਖਾਵਣ,
ਮਾਰੇ ਗਏ ਘਰਾਣੇ ਜੋ ਸਿ ਫਲੇ ਤੇ ਸਾਵੇ।
ਘਰ ਘਾਟ ਵਿਕ ਗਿਆ ਹੈ ਰੁਲਦੇ ਹਨ ਖ਼ਾਕ ਅੰਦਰ
ਲੱਖਾਂ ਦੀ ਹਾਇ! ਜਗੀਰਾਂ ਲੁੱਟ ਚੁਕੀਆਂ ਕੁਥਾਵੇਂ।
ਕਟੜੇ ਬਾਜ਼ਾਰ ਸਾਰੇ ਅੰਮ੍ਰਿਤਸਰੋ ਜੋ ਵਸਦੇ,
ਸਿਖਾਂ ਦੇ ਸੀਗ ਸਾਰੇ ਸਾਰੇ ਗਏ ਗਵਾਏ।
ਖੋਟੀ ਅਕਲ ਹੈ ਹੋਈ ਖੋਟੀ ਪੜ੍ਹਨ ਏ ਪਟੀਆਂ
ਖੋਟਾ ਨਾ ਸੰਗ ਛਡਦੇ ਕਿੰਨਾਂ ਕੋਈ ਸੁਝਾਵੇ।
ਬੋਤਲ ਹੈ ਦੀਨ ਹੋਯਾ ਦੁਨੀਆਂ ਸਰੰਗੀ ਅੰਦਰ
ਮੁਜਰੇ ਹੈ ਜਾਨ ਰੱਚੀ ਖਾਣੇ ਕਬਾਬ ਖਾਵੇ।

ਪੁੰਨੋਂ ਹੈ ਸ਼ਰਮ ਆਵੇ ਦਾਨੋਂ ਹੈ ਹੱਥ ਰੁਕਦਾ
ਸੁਣਕੇ ਗਰੀਬ ਆਹੀ ਹਿਰਦਾ ਨਾ ਰਹਿਮ ਖਾਵੇ ।
ਰਹਿਨਾ ਸਦਾ ਹੈ ਬਾਂਕੇ ਰਹਿਨਾਂ ਦਿਖਾਵਿਆਂ ਵਿਚ
ਗਫਲਤ ਦੀ ਨੀਂਦ ਸੌਣਾਂ, ਕੋਈ ਨਹੀਂ ਜਗਾਵੇ ।
ਹਾਇ ਲੁਟੀ ਹੈ ਲੋਕੋ ਏ ਕੌਮ ਗੁਰਮੁਖਾਂ ਦੀ
ਜੋਧਾ ਤੇ ਬੀਰ ਪਿਆਰੀ, ਆਪੇ ਪਈ ਲੁਟਾਵੇ ।
ਕੋਈ ਨਾ ਵਾਹਰੂ ਹੈ, ਬੇਲੀ ਨਾ ਹਾਇ ਕੋਈ
ਇਸਨੂੰ ਜੋ ਆ ਬਚਾਵੇ ਰੁੜ੍ਹਦੀ ਨੂੰ ਮੋੜ ਲਜਾਵੇ ।
ਇਕ ਵੇਰ ਨੈਣ ਭਰਕੇ ਹਿੰਝੂ ਵਗਾਕੇ ਵੇਖੋ
ਸ਼ਾਹਾਂ ਦੇ ਪੁਤਰਾਂ ਨੂੰ ਵਹਬਤ ਕਿਵੇਂ ਰੁਲਾਵੇ ।
ਜੋ ਵੇਖ ਰੁਲਦਿਆਂ ਨੂੰ ਸਮਝੋ ਅਜੇ ਨ ਜਾਗੇ
ਹੋਊਗ ਖਾਕ ਸ਼ਾਹੀ ਹੋਣੀ ਨਜ਼ਰ ਏ ਆਵੇ ।
ਖਾਵੇ ਕਬਾਬ ਨਾਹੀਂ, ਗਮ ਪੰਥ ਦਾ ਜੀ ਖਾਵੇ
ਪੀਵੇ ਸ਼ਰਾਬ ਨਾਹੀਂ, ਝੁੱਗਾ ਖਰਾਬ ਜਾਵੇ ।
ਪੀਵੇ ਨਸ਼ਾ ਟਹਲਦਾ, ਸੇਵੇ ਏ ਪੰਥ ਅਪਨਾ
ਗਾਵੇ ਜੇ ਗੀਤ ਇਸਦੇ ਬੇੜਾ ਗੁਰੂ ਬਚਾਵੇ ।

ਮੀਰ — (ਗਿਚੀ ਫੜਕੇ ਬਾਹਰ ਧੱਕਦਾ ਹੈ) ਓ ਬਦਕਿਸਮਤ ! ਤੈਨੂੰ ਗੌਣ ਕਿਹਾ ਸੀ ਸੁਣਾ ਕਿ ਮਰਸੀਏ ਪੜ੍ਹਨ ਨੂੰ ਕਿਹਾ ਸੀ ? ਚਲ ਦੂਰ ਹੋ ॥

ਲਖਦਾਤਾ ਸਿੰਘ — (ਬਾਹਰ ਨਿਕਲ ਕੇ) ਕੀ ਕਰਾਂ ? ਇਕ ਨੂੰ ਕੀਹ ਰੋਣੀਏ ਊਤਗਿਆ ਆਵਾ । ਅੰਤ ਕੀ ਹੋਵੇਗਾ? ਅਮੀਰ ਗਾਫਲ ਪਏ ਹਨ, ਗਰੀਬ ਗਰੀਬੀ ਨੇ ਮਾਰਲਏ ਹਨ। ਵਿਚਲੇ ਦਰਜੇ ਦੇ ਲੋਕ ਇਸ ਪੰਥ ਵਿਚ ਹਨ ਨਹੀਂ,ਸੁਧਾਰ ਕੀਕੂੰ ਹੋਵੇਗਾ? ਹੇ ਵਾਹਿਗੁਰੂ! ਤੂੰਹੇਂ ਇਸ ਗਰੀਬ ਡਾਰ ਦਾ ਵਾਹਰੂ ਹੈਂ । ਤੂੰਹੇਂ ਇਸ ਦਾਸ ਨਿਕਾਰੇ ਦੀ ਆਸ ਪੂਰੀ ਕਰਨੀ ਹੈ ॥

ਅੱਛਾ ਚਲੋ, ਜੋ ਕਿਸਮਤ ਹੋਰ ਦਿਖਾਵੇ ਵੇਖੀਏ ।

[ਗਿਆ

## ਨਾਵੀਂ ਝਾਕੀ— ਇਕ ਧਰਮਸਾਲਾ ਜੋ ਘਰ ਬਨ ਗਈ ਹੈ।

[ਆਯਾ

ਲਖਦਾਤਾ ਸਿੰਘ—(ਧਰਮਸਾਲੀਏ ਦੇ ਨੌਕਰ ਨੂੰ) ਕਿਉਂ ਜੀ ਏ ਮਕਾਨ ਕਿਸਦਾ ਹੈ ? ਕੋਈ ਭਾਈ ਸਾਹਿਬ ਏਥੇ ਰੈਂਹਦੇ ਹਨ ?

ਨੌਕਰ—ਭਾਈ ਸਾਹਿਬਾਂ ਦੇ ਵੇਲੇ ਲੱਦ ਗਏ, ਰਾਜਾ ਜੀ ਨੇ ਕੋਈ ਧਰਮ ਵਿਦਯਾਲਯ ਥੋੜਾ ਬਨਾਯਾ ਹੋਯਾ ਹੈ ਯਾ ਕੋਈ ਗੁਰਮੁਖਾਂ ਦੀ ਟਕਸਾਲ ਨਜ਼ਰ ਪੈਂਦੀ ਹੈ ਜੋ ਭਾਈ ਸਾਹਿਬ ਪਦਾ ਹੋ ਜਾਣ। ਹਾਂ, ਟੁੱਟੇ ਖੁੱਥੇ ਧਰਮਸਾਲੀਏ ਰੈਂਹਦੇ ਹਨ ਜੋ ਇੱਲ ਦਾ ਨਾ ਕੋਕੋ ਨਹੀਂ ਜਾਣਦੇ, ਪਰ ਕਹਾਂਦੇ ਗ੍ਰੰਥੀ ਸਿੰਘ ਹਨ।

ਲਖਦਾਤਾ ਸਿੰਘ— ਮੈਂ ਦਰਸ਼ਨ ਕਰਨੇ ਹਨ।

ਨੌਕਰ— ਦਰਸ਼ਨ ਕਰਕੇ ਬੀ ਤਰ ਜਾਓਗੇ। ਆਓ ਤੁਹਾਨੂੰ ਲੁਕਾਕੇ ਖੜਾ ਕਰਦਾ ਹਾਂ, ਪਹਿਲਾਂ ਤਮਾਸ਼ਾ ਵੇਖ ਲਓ ਫੇਰ ਦਰਸ਼ਨ ਕਰਨਾ।

[ਲਖਦਾਤਾ ਸਿੰਘ ਇਕ ਨੁਕਰੇ ਲੁਕਕੇ ਖੜੋ ਜਾਂਦਾ ਹੈ।

ਨੌਕਰ—( ਭਾਈ ਜੀ ਵਲ ) ਗ੍ਰੰਥੀ ਸਿੰਘ ਜੀ ਹੁਣ ਤਾਂ ਤਲਬ ਦੇ ਪੈਸੇ ਦੇ ਦਿਓ ੩ ਮਹੀਨੇ ਸੜ ਗਏ, ਕਿੰਨਾਕੁ ਚਿਰ ਕੋਈ ਸੁੱਕੇ ਟੁੱਕਰਾਂ ਤੇ ਪਿਆ ਰਹੇ ?

ਝੂਟੇ ਹੋਏ ਭਾਈ ਜੀ— ਹਰਾਮ ਖੋਰ ! ਕੰਮ ਚੋਰ ਤੇ ਲਵੋਰ! ਕੱਖ ਭੰਨਕੇ ਦੂਹਰਾ ਨਹੀਂ ਕਰਦਾ ਤੇ ਤਲਬਾਂ ਮੰਗਦਾ ਹੈਂ ? ਕਿੰਨੇ ਦਿਨ ਖਪਦਿਆਂ ਹੋਏ ਹਨ ਜੋ ( ਕੁਠੇ ਵੇਚ ) ਝਟਕਈਆਂ ਤੇ (ਪਾਣੀ ਰਲਾ) ਕਲਾਲਾਂ ਪਾਸੋਂ ਜਾਕੇ ਦਸਵੰਧ ਦੀ ਰਕਮ ਉਗ੍ਰਾਹ ਲਿਆ। ਗਿਆ ਹੈਂ ?

ਨੌਕਰ—ਛੱਡੀ ਤੇਰੀ ਛਾਹ, ਸਾਨੂੰ ਕੁਤਿਆਂ ਤੋਂ ਛੁਡਾ। ਮੈਂ ਨੌਕਰੀ ਕੀਤੀ ਹੈ ਕੰਮ ਕਰਨ ਨੂੰ ਕਿ ਮੰਗਤਾ ਬਣਨ ਨੂੰ ? ਸੇਵਾ

ਤਾਂ ਕਰ ਸਕਦਾ ਹਾਂ,ਪਰ ਭਿਖਯਾ ਨਹੀਂ ਮੰਗ ਸਕਦਾ । ਫੇਰ ਦਸਵੰਧ ਦਾ ਰੁਪਯਾ ਤੁਹਾਡੇ ਪਾਸ ਲੋਕੀ ਇਸ ਲਈ ਦੇਂਦੇ ਹਨ ਕਿ ਗਰੀਬਾਂ ਅਨਾਥਾਂ ਦੀ ਸੇਵਾ ਵਿਚ ਲਾਓ ਕਿ ਆਪ ਗੁਲਛੱਰੇ ਉਡਾਓ ਤੇ ਨੌਕਰਾਂ ਨੂੰ ਭੁੱਖਿਆਂ ਮਾਰੋ । ਮੈਂ ਨਾਲੇ ਭਿਖ ਮੰਗਾਂ ਨਾਲੇ ਆਪਣੀ ਤਨਖਾਹ ਗਰੀਬਾਂ ਦੇ ਹੱਕ ਵਿਚੋਂ ਲਵਾਂ ਫੇਰ ਲੱਝੇ ਉਹ ਬੀ ਨਾਂ। ਭਲੀ ਤੁਹਾਡੀ ਨੌਕਰੀ ਕੀਤੀ। ਮੇਰੇ ਕਹੇਲਗੇ ਤਾਂ ਤੁਸੀਂ ਬੀ ਹੱਕ ਹਲਾਲ ਦਾ ਖਾਯਾ ਕਰੋ। ਧਰਮ ਦਾ ਪੈਸਾ ਧਰਮ ਅਰਥ ਲਾਯਾ ਕਰੋ, ਏ ਧਰਮਸਾਲ ਦੀ ਅੰਸ ਵਿਹੁ ਹੁੰਦੀ ਹੈ ।

ਟੁਗ ਹੋਯਾ ਭਾਈ–ਚਲ ਓਏ ਗਧੇ ਤੂੰ ਮੇਰਾ ਗੁਰੂ ਬਣਕੇ ਆਯਾ ਹੈਂ? ਦੂਰ ਹੋ ਬੇਈਮਾਨ!

ਨੌਕਰ–(ਮੀਸਣੀ ਸੂਰਤ ਬਣਾਕੇ) ਸਿੰਘ ਜੀ! ਮੈਂ ਗਿਆ ਤਾਂ ਸਾਂ, ਪਰ ਓਹ ਆਖਣ ਲਗੇ ਕਿ ਜਿਸ ਦਿਨ ਦਾ ਗੈਬੀਸਿੰਘ ਜੀਨੇ ਸਾਨੂੰ ਤਿਆਗ ਦਾ ਉਪਦੇਸ਼ ਦਿਤਾ ਹੈ, ਸਾਡਾ ਕੰਮ ਕਰਨ ਨੂੰ ਚਿਤ ਨਹੀਂ ਕਰਦਾ। ਮਸਾਂ ਟੁਕਰ ਜੋਗੇ ਪੈਸੇ ਲੱਝਦੇ ਹਨ, ਦਸਵੰਧ ਕਿਥੋਂ ਕੱਢੀਏ? ਇਕ ਹੋਰ ਗਿਰਾਂ ਗਿਆ ਸੀ, ਓਹ ਕੈਹਦੇ ਹਨ ਭਾਈ ਜੀ ਕਹ ਗਏ ਸਨ ਕਿ ਮਾਯਾ ਕਾਕ ਵਿਸ਼ਟਾ ਤੁਲ ਜਾਣਕੇ ਤਿਆਗ ਦਿਓ ਅਤੇ ਸਾਰੇ ਤੁਸੀਂ ਫੇਰ ਰੱਬ ਹੋ। ਸੋ ਹੁਣ ਅਸੀਂ ਬ੍ਰਹਮ ਰੂਪ ਹਾਂ,ਦਸਵੰਧ ਕਿਸਦਾ ਕੱਢੀਏ ਤੇ ਕਿਸਨੂੰ ਦੇਵੀਏ?

ਭਾਈ ਸਾਹਿਬ! ਮੈਂ ਓਥੇ ਰੋਪਿਆ ਕਿ ਆਪਦੀਕਿਸਮਤ ਹੀ ਕੁਛ ਖਰਾਬ ਹੋ ਗਈ ਹੈ। ਤੁਸੀਂ ਜਿਥੇ ਜਾਂਦੇ ਹੋ ਫੋਕਾ ਬ੍ਰਹਮ ਗਿਆਨ ਘੋਟਦੇ ਹੋ, ਸੋ ਲੋਕੀ ਯਾ ਨਿਕਾਰੇ ਹੋ ਜਾਂਦੇ ਹਨ ਯਾ ਤੁਹਾਡੇ ਸ਼ਰੀਕ। ਨੌਕਰੀ ਤਾਂ ਹੁਣ ਮੇਰੀ ਗਈ, ਤੁਸੀਂ ਰੱਖਣ ਲਗੇ ਨਹੀਂ ਤੇ ਪਿਛਲੀ ਤਲਬ ਬੀ ਨਹੀਂ ਦੇਣ ਲਗੇ, ਪਰ ਮੈਂ ਹੁਣ ਸੱਚੀਆਂ ਤਾਂ ਸੁਣਾ ਲਵਾਂ।ਪੈਸੇ ਤੁਹਾਨੂੰ ਕੋਈ ਖੇਹ

ਦੇਵੇ ? ਧਰਮਸਾਲਾ ਨੂੰ ਘਰ ਬਨਾ ਬੈਠੇ ਹੋ, ਜਿੱਥੇ ਪਿੰਡ ਦੇ ਕਾਕੇ ਪੜ੍ਹਾਨ ਦਾ ਮੁਖ ਕੰਮ ਸੀ, ਓਥੇ ਡੰਗਰ ਬੱਝਦੇ ਹਨ, ਤੇ ਰੱਸੇ ਸਾਂਭੀਦੇ ਹਨ। ਇਕ ਢਾਈ ਫੁਟ ਥਾਂ ਤਖਤ ਪੋਸ਼ ਤੋਂ ਛੁਟ ਸਾਰੀ ਧਰਮਸਾਲਾ ਵਪਾਰੀਆਂ ਨੂੰ ਭਾੜੇ ਦੇ ਰਖੀ ਹੈ। ਵਿਦਜਾ ਤੁਸੀ ਨਹੀਂ ਪੜ੍ਹੋ, ਰਹਿਤ ਤੁਹਾਡੀ ਨਹੀਂ, ਭਜਨ ਸਿਮਰਨ ਤੁਹਾਡੇ ਨਹੀਂ ਹੈ। ਸਿਖੀ ਤਬਾਹ ਹੋ ਗਈ, ਘਰ ਘਰ ਈਸਾ-ਈਆਂ ਦੇ ਗੀਤ ਫਿਰ ਨਿਕਲੇ, ਆਰਯਾਂ ਨੇ ਫੇਰੇ ਪਾ ਘੱਤੇ, ਸਿੱਖਾਂ ਸਿਰ ਮੁਨਾਣੇ ਸ਼ੁਰੂ ਕਰ ਦਿਤੇ। ਮੁਕੱਦਮੇ ਬਾਜ਼ੀ ਡਾਂਗ ਸੋਟੀ ਘਰ ਘਰ ਰਹਿੰਦੀ ਹੈ। ਤੁਸੀ ਕਿਸ ਰੋਗ ਦਾ ਦਾਰੂ ਹੋ, ਅਸ਼ਟਾਮਾਂ ਤੇ ਸਹੀਆਂ ਪਾਣ ਲਈ ਤੇ ਕਚੈਹਰੀਆਂ ਵਿਚ ਉਗਾਹੀਆਂ ਭਰਨ ਲਈ? ਸਿੱਧੀ ਪਗ ਤੋਂ ਛੁਟ ਦਿਲ ਤੋਂ ਲੈਕੇ ਸਾਰਾ ਕੁਛ ਤਕੋ ਖਾਂ ਕੋਈ ਗਲ ਯਾ ਥਾਂ ਵਿੰਗ ਤੋਂ ਖਾਲੀ ਹੈ ? ਗਰੀਬ ਨੌਕਰਾਂ ਤਕ ਦੀ ਤਲਬ ਮਾਰ ਬੈਠਦੇ ਹੋ। ਫੇਰ ਹਿਕੇ ਤਾਂ ਮੁਰਦਾ ਬੋਲੇ ਨਾਹੀ, ਬੋਲੇ ਤਾਂ ਖੱਫਣ ਪਾੜੇ। ਯਾ ਤਾਂ ਜੀਭ ਘੁਘੂਵਟ, ਜੇ ਬੋਲੋਗੇ ਤਾਂ ਦੁਨੀਆਂ ਝੂਠੀ ਹੈ, ਰੁਪਯੇ ਸੁਟਦਿਓ ਤੇ ਸਾਡੇ ਘਰ ਅਰੂੜੀ ਦਾ ਥਾਂ ਸਮਝ ਕੇ ਪਾ ਜਾਓ। ਯਾ ਇਹ ਕਿ ਤੁਸੀ ਸਾਰੇ ਰੱਬ ਹੋ। ਬੜਾ ਜ਼ੋਰ ਕਰੋਗੇ ਤਾਂ ਆਖੋਗੇ ਅੰਗ੍ਰੇਜ਼ੀ ਨਾ ਪੜ੍ਹੋ, ਕਿਉਂ ਅੰਗ੍ਰੇਜ਼ੀ ਪੜ੍ਹਕੇ ਲੋਕੀ ਆਪ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਖੋਜ ਵਿਚ ਲਗ ਜਾਂਦੇ ਹਨ ਤੇ ਤੁਹਾਡੀ ਲੋੜ ਨਹੀਂ ਰਖਦੇ। ਬਸ ਕੁਛ ਹੋਰ ਬੀ ਆਪਦੇ ਪੱਲੇ ਹੈ ? ਗੁਰੂ ਜੀ ਨੇ ਪਿੰਡ ੨ ਧਰਮਸਾਲ ਧਰਮ ਦੇ ਪ੍ਰਚਾਰ ਲਈ ਬਨਾਈ ਸੀ ਜਿਸਦੇ ਪ੍ਰਤਾਪ ਸਾਰੇ ਪਿੰਡ ਵਿਚ ਗੁਰਮੁਖੀ ਵਿਦਜਾ ਦਾ ਪ੍ਰਕਾਸ਼ ਹੁੰਦਾ ਸੀ। ਸਤਸੰਗ ਬਣਦਾ, ਪਾਪ ਦੂਰ ਰਹਿੰਦੇ, ਪ੍ਰੇਮ ਵਧਦਾ ਤੇ ਵਾਸੀ ਸੁਖ ਭੋਗਦੇ। ਸੱਚ ਦੱਸੋ ਖਾਂ ਤੁਸਾਂ ਧਰਮਸਾਲਾ ਕੀਹ ਬਣਾ ਕਢੀ ਹੈ ? ਇਹ ਮਾਈ ਤੇ ਮੁੰਡੇ ਨਾਲ ਨਹੀਂ ਜਾਣਗੇ "ਅਗੇ ਕਰਣੀ ਕੀਰਤ ਵਾਚੀਐ ਬਹਿ ਲੇਖਾ ਕਰਿ ਸਮਝਾਇਆ"। ਓਥੇ ਕੀਹ ਕਰੋਗੇ ਜਿਥੇ "ਥਾਇ ਨ ਪਾਇਨ ਕੂੜਿਆਰ ਮੁਹ ਕਾਲੈ ਦੋਜਕ ਚਾਲਿਆ"।

ਟੁਟਾ ਹੋਯਾ ਭਾਈ –(ਤਮਕਕੇ) ਓ ਪਾਪੀ ਦੁਸ਼ਟ ਆ ਤੇਰੇ ਡੱਕਰੇ ਕਰਾਂ।

[ਸੋਟਾ ਲੈਕੇ ਪੈਂਦਾ ਤੇ ਨੌਕਰ ਨੂੰ ਕਢਦਾ ਹੈ।

## ਦੱਸਵੀਂ ਝਾਕੀ— ਧਰਮਸਾਲ ਦੀ ਡੇਉਢੀ

[ਸੋਚਾਂ ਵਿਚ ਬੈਠੇ ਹਨ ਭਾਈ ਜੀ, ਲੁਕਕੇ ਖੜੋਤਾ ਹੈ ਰਾਜਾ,
ਆਏ ਇਕ ਪੰਡਤ ਜੀ ਤੇ ਇਕ ਟੁਟੇ ਖੁਥੇ ਸੰਤ ਜੀ]

ਪੰਡਤ—ਭਾਈ ਸਾਹਿਬ ਜੀ ! ਮੈਂ ਸਿਖ ਧਰਮ ਦੀ ਸਿਖ੍ਯਾ ਸੁਣਕੇ ਸਿਖ ਬਣਨ ਦਾ ਇਛਾ ਧਾਰੀ ਹੋਯਾ। ਮੈਂ ਜਾਤਾ ਕਿ ਇਹ ਧਰਮ ਸਿੱਧਾ, ਸਾਫ ਤੇ ਮੁਕਤੀਦਾਤਾ ਹੈ, ਭੁਗਤ ਤੇ ਮੁਕਤ ਕਠੇ ਹੀ ਦੇਂਦਾ ਹੈ, ਸੋ ਮੈਂ ਸੰਤਾਂ ਕੋਲ ਗਿਆ। ਗੱਲਾਂ ਕਰਦਿਆਂ ਪਤਾ ਲਗਾ ਕਿ ਸਿੱਖੀ ਦੇ ਬੀ ਕਈ ਫਿਰਕੇ ਹਨ ਸੋ ਮੈਂ ਘਬਰਾ ਗਿਆ ਕਿ ਜੇ ਮੈਂ ਅਪਨੀ ਕੁਲ ਦਾ ਮਾਨ ਮਾਰਕੇ ਬੀ ਸਿਖ ਹੋਯਾ ਤੇ ਫੇਰ ਤਰਿਆ ਬੀ ਨਾ ਤਾਂ ਕੀਹ ਸੁਆਦ ? ਇਸ ਕਰਕੇ ਆਪ ਤੋਂ ਸ਼ੁਭ ਮਤ ਲੈਣ ਆਯਾ ਹਾਂ ਕਿਰਪਾ ਕਰਕੇ ਆਪ ਤੇ ਸੰਤ ਜੀ ਰਲਕੇ ਫੈਸਲਾ ਕਰ ਦਿਓ।

ਭਾਈ ਜੀ— ਕਿਸਦਾ ਉਪਦੇਸ਼ ਸੁਣਕੇ ਤੁਸੀਂ ਪ੍ਰੇਮੀ ਹੋਏ ਸੇ ?

ਪੰਡਤ- ਨਾਮ ਤਾਂ ਯਾਦ ਨਹੀਂ ਹੈ, ਰੇਲ ਵਿਚ ਇਕ ਗ੍ਰਹਸਤੀ ਹੀ ਲਗਦੇ ਸਨ, ਭਲੇ ਪੁਰਖ ਕਿਸੇ ਨਾਲ ਸਤਸੰਗ ਦੀ ਵਾਰਤਾਲਾਪ ਕਰ ਰਹੇ ਸਨ, ਉਨ੍ਹਾਂ ਨੇ ਸਿਖ ਧਰਮ ਦੀ ਕਥਾ ਕਹੀ ਸੀ, ਜੋ ਡਾਢੀ ਹੀ ਪਿਆਰੀ ਲਗੀ ਸੀ। ਜੋ ਕੁਛ ਮੈਂ ਸਿਖੀ ਦਾ ਰੰਗ ਉਸ ਵੇਲੇ ਡਿੱਠਾ ਤੇ ਰਸ

ਚੱਖਿਆ, ਉਹ ਹੀ ਤਾਂ ਫੱਟ ਗਿਆ। ਭੁੱਲ ਹੋ ਗਈ, ਮੈਂ ਪਤਾ ਨਾ ਪੁੱਛ ਲਿਆ। ਉਨ੍ਹਾਂ ਦੇ ਚਿਹਰੇ ਤੇ ਨੂਰ ਬਰ-ਸਦਾ ਸੀ, ਮੂੰਹ ਤੋਂ ਫੁਲ ਕਿਰਦੇ ਸਨ, ਅੱਖਾਂ ਪ੍ਰੇਮ ਨਾਲ ਮਸਤ ਸਨ। ਜੋ ਗੱਲ ਕਰਦੇ ਸਨ ਨਿੱਕੇ ਮੀਂਹ ਵਾਂਙ ਅੰਦਰ ਸਿੰਜਰਦੀ ਸੀ, ਅਰ ਹੁਣ ਜਦ ਮੈਂ ਸਿੱਖੀ ਵਿਚ ਪੈਰ ਧਰਨ ਲੱਗਾ ਹਾਂ ਤਾਂ ਘਬਰਾ ਰਿਹਾ ਹਾਂ, ਸੰਤ ਜੀ ਕੁਛ ਹੋਰ ਦੱਸਦੇ ਹਨ, ਇਕ ਲੰਮੇ ਜਿਹੇ ਮਿਲੇ ਸਨ ਉਹ ਕੁਛ ਹੋਰ ਕਹਿ ਗਏ, ਤਿਆਂ ਆਪ ਪਾਸ ਆਯਾ ਹਾਂ, ਮੇਰੀ ਮੁਸ਼ਕਲ ਹੱਲ ਕਰੋ ਤੇ ਓਹ ਪ੍ਰੇਮ ਦਾ ਨਕਸ਼ਾ ਜੋ ਮੈਂ ਅੱਗੇ ਡਿੱਠਾ ਹੈ, ਫੇਰ ਵਿਖਾਓ।

ਭਾਈ— ਗਲ ਇਹ ਹੈ ਕਿ ਆਪੋ ਆਪਣੀ ਮੱਤ ਹੈ, ਓਹ ਜਿਸਦੀ ਤੁਸੀਂ ਗਲ ਕਰਦੇ ਹੋ ਕੋਈ ਸਿੰਘਸਭੀਆ ਹੋਣਾ ਹੈ, ਮਿਣ ੨ ਗੱਲਾਂ ਉਹੋ ਕਰਦੇ ਹਨ। ਹੈਨ ਉਹ ਚੰਗੇ, ਪ੍ਰਚਾਰ ਬੜਾ ਕਰਦੇ ਹਨ, ਗੁਰਸਿਖੀ ਚੰਗੀ ਫੈਲਾਂਦੇ ਹਨ, ਸੇਵਾ ਉਪਕਾਰ ਕਰਦੇ ਹਨ, ਰਹਿਣੀ ਦੇ ਬੀ ਹਛੜੇ ਹੀ ਹਨ। ਪਰ ਇਹ ਗਲ ਹੈ ਕਿ ਜ਼ਰਾ ਮਾਨੀ ਹਨ, ਤੇ ਜ਼ਾਤ ਪਾਤ ਨਹੀਂ ਮੰਨਦੇ, ਤੇ ਇਹ ਸੰਤ ਜੀ ਤਾਂ ਪੁਰਾਣੇ ਲੋਕ ਹਨ, ਸਿੱਖੀ ਦੀ ਸਾਰ ਘਟ ਜਾਣਦੇ ਹਨ। ਅਸੀਂ ਅਸਲੀ ਸੰਪ੍ਰਦਾ ਦੇ ਭੇਤੀ ਹਾਂ, ਅਸੀ ਹੀ ਗੁਰਪੁਰੀ ਦੇ ਭੇਤਾਂ ਦੇ ਜਾਣੂ ਹਾਂ॥

ਸੰਤ— ਆਪੇ ਮੈਂ ਰੱਜੀ ਪੁੱਜੀ ਆਪੇ ਮੇਰੇ ਬਚੇ ਜੀਉਣ। ਅਪਨੇ ਮੂੰਹੋਂ ਮੀਆਂ ਮਿਠੂ, ਜੀ ਕੋਈ ਪ੍ਰਮਾਣ ਬੀ ਹੈ?

ਭਾਈ— ਚੁਪ ਰਹੋ, ਇਸਤਰਾਂ ਬੇਅਦਬੀ ਨਹੀਂ ਕਰੀ ਦੀ।

ਸੰਤ— (ਲੱਠ ਚੁਕਾਕੇ) ਉਏ ਕੱਛਾਂ ਵਾਲੇ! ਯਾਦ ਰਖ ਗੋਰੀ ਦਾ ਪਰਬਤ ਪੀਹ ਸੁੱਟੇਗਾ। ਮਲੇਛ!

ਭਾਈ— ਓਇ ਮੂਰਖ ਅਨਪੜ੍ਹ ਗਧੇ! ਤੇਰੀ ਗਤ ਬਨਾਵਾਂ।

ਸੰਤ— ਓ ਦੁਸ਼ਟ ਆ! ਤੇਰੀ ਮਿੱਝ ਕੱਢਾਂ, ਮਲੇਛ ਤੇਰਾ ਗੁਰੂ,

ਤੇਰਾ ਪਿਓ ।

ਭਾਈ– ਚਲ ਓਏ ਟੁਕੜ ਗਦਾਈ ਗਿੱਦੜ ਰੰਗੇ ! ਨਿਕਲ ਬਾਹਰ ਹੋ ।

(ਭਾਈ ਮਾਰ ਮਾਰਕੇ ਬਾਹਰ ਧੱਕਦਾ ਹੈ ਦੋਵੇਂ ਲੜਦੇ ਲੜਦੇ ਸੜਕ ਤੇ ਆ ਜਾਂਦੇ ਹਨ। ਮਗਰੇ ਰਾਜਾ ਆ ਇਕਲਵੰਜੇ ਖੜੋ ਜਾਂਦਾ ਹੈ।

[ਆਏ, ਪੁਲਸ ਵਾਲੇ

ਪੁਲਸ ਦਾ ਇਨਸਪੈਕਟਰ– ਓਏ ਘੁਰਕਾ ਸਿੰਘਾ ! ਫੜ ਦੁਹਾਂ ਨੂੰ ਲੈਜਾ ਹਵਾਲਾਤ ਖਲਕਤ ਦੇ ਅਮਨ ਵਿਚ ਕਲੇਸ਼ ਪਾ ਰਹੇ ਹਨ। ਜਿਥੇ ਚਾਰ ਭਲੇ ਮਾਨਸ ਆਏ, ਓਥੇ ਹੀ ਫਸਾਦ ਮਚਿਆ ।

[ਸਿਪਾਹੀ ਦੋਹਾਂ ਨੂੰ ਫੜਕੇ ਲੈ ਜਾਂਦਾ ਹੈ

ਆਯਾ ਇਕ ਪਾਦਰੀ ਤੇ ਚੁਪ ਚੁਪਾਤਾ ਨੌਕਰ, ਤੇ ਹੋਰ ਰਾਹੀ

ਇਕ ਪਾਦਰੀ—(ਪੰਡਤ ਨੂ) ਵਾਹ ਪੰਡਤ ਜੀ ਤੁਸੀ ਕਿਨ੍ਹਾਂ ਦੇ ਮਗਰ ਲਗੇ ਹੋ ? ਇਨ੍ਹਾਂ ਦੇ ਪੱਲੇ ਕੀ ਹੈ ? ਪੁਜਾਰੀ ਇਨ੍ਹਾਂ ਦੇ ਅਪਨੀ ਲੁਟ ਵਿਚ ਮਸਤ ਹਨ ਉੱਮਤ ਭਾਵੇਂ ਕੋਈ ਲੁਟ ਲੈ ਜਾਏ । ਸਾਧ ਇਨ੍ਹਾਂ ਦੇ ਲਠ ਬਾਜ਼ੀ, ਡੇਰੇ ਖਨਾਣ, ਜਾਗੀਰਦਾਰ ਤੇ ਰਈਸ ਬਣਨ ਦੀ ਧੁਨ ਵਿਚ ਹਨ, ਭਾਈਆਂ ਨੇ ਧਰਮਸਾਲਾਂ ਉਜਾੜਕੇ ਘਰ ਬਨਾਏ ਹਨ, ਧਰਮ ਦੇ ਹੋਰ ਪ੍ਰਚਾਰਕ ਅਪਨੇ ਅਪਨੇ ਰੰਗ ਤੇ ਖਿਆਲ ਵਿਚ ਮਗਨ ਹਨ। ਕੀਹ ਧਰਿਆ ਹੈ ਇਨ੍ਹਾਂ ਪਾਸ ? ਆਸ਼ਰਮ ਇਨ੍ਹਾਂ ਦੇ ਨਹੀਂ, ਕਾਰੀਗਰੀ ਵਪਾਰ ਇਨ੍ਹਾਂ ਪਾਸ ਨਹੀਂ, ਸਾਂਝੇ ਫੰਡ ਇਨ੍ਹਾਂ ਦੇ ਪੱਲੇ ਨਹੀਂ, ਜੋ ਆਪ ਵਿੱਕੋਲਿੱਤਰੇ ਹਨ, ਓਹ ਕਿਸੇ ਹੋਰ ਨੂੰ ਕੀਹ ਜੋੜਨਗੇ ? ਜੋ ਆਪ ਕੰਗਲੇ ਹਨ, ਓਹ ਕਿਸੇ ਦੀ ਪਾਲਨਾ ਕੀ ਕਰਨਗੇ? ਜੋ ਆਪ ਪੜ੍ਹੇ ਨਹੀਂ ਓਹ ਕੀਹ ਵਿਦਯਾ ਦਾਨ ਕਰਨਗੇ ? ਨਾ ਇਨ੍ਹਾਂ ਦੀ ਜਥੇਬੰਦੀ ਹੈ ਨਾ ਪਿਆਰ । ਆਓ ਮੇਰੇ ਨਾਲ, ਮੈਂ ਤੁਹਾਨੂੰ ਸੱਚਾ ਤੇ ਕਾਮਯਾਬ ਤ੍ਰੀਕਾ ਦੱਸਦਾ ਹਾਂ ਜਿਸ ਨਾਲ ਪੜ੍ਹ ਜਾਓ

ਰੁਪੈ ਕਮਾਓ, ਨੌਕਰੀ ਪਾਓ, ਸੈਰਾਂ ਕਰੋ । ਚੰਗੇ ਲੋਕਾਂ ਵਿਚ ਵਰਤੋ। ਸਾਰੀ ਉਮਰ ਤੁਹਾਡੀ ਮੱਦਦ ਕਰਾਂਗੇ।

[ਗਏ, ਪਾਦਰੀ ਤੇ ਪੰਡਤ

ਨੌਕਰ— ਹਾਇ ਅਨਰਥ! ਇਹ ਸਾਡੇ ਭਾਈ ਤੇ ਏ ਸਾਡੇ ਸਾਧੂ! ਪਾਦਰੀ ਜੀ ਜ਼ਰਾ ਮੈਨੂੰ ਲਾਲਚ ਦੇਂਦਾ ਤਾਂ ਘਰ ਪੂਰਾ ਕਰਕੇ ਦੱਸਦਾ। ਆਯਾ ਵਡਾ ਨੌਕਰੀ ਦੇਣ ਵਾਲਾ ਤੇ ਉਚਿਆਂ ਕਰਨ ਵਾਲਾ, ਪਰ ਕੋਈ ਕੀਹ ਕਰੇ? ਅੰਦਰ ਪੈਣ ਕੁੜੱਲਾਂ ਤੇ ਬਾਹਰ ਬੇਸੀ ਵਾਲੇ ਨਾਲ ਗੱਲਾਂ ਕੀਕੂੰ ਹੋਣ। ਚਲੋ ਕਿਤੇ ਹੋਰਥੇ ਝਟ ਟਪਾਈਏ। ਏਥੇ ਰਹਿਕੇ ਤਾਂ ਝੂਠ ਕਪਟ ਹੀ ਸਿਖਿਆ ਹੈ।

[ਗਿਆ ਨੌਕਰ

ਲਖਦਾਤਾ ਸਿੰਘ— ਕੋਈ ਕਹੋ ਪ੍ਰਭੂ ਬਿਜਲੀ ਹੀ ਭੇਜ ਦੇਵੇ

ਵਡਿਆਂ ਦੇ ਨਾਮ ਮੇਟੂ, ਸਾਨੂੰ ਸਮੇਟ ਲੇਵੇ।
ਸਾਡੇ ਸਿਰਾਂ ਤੇ ਗੁਰ ਨੇ, ਨੇਕੀ ਦੀ ਪੰਡ ਰੱਖੀ,
ਕੈਸੀ ਨਿਬਾਹ ਦਿਖਾਈ, ਕੋਲ੍ਹੂ ਵਿਖੇ ਜਿਉਂ ਪੇਵੇ।
ਦੇਖੋ ਏ ਸਿਖ ਅਯਾਲੀ, ਅੱਯੜ ਦੀ ਸਾਂਭ ਕਰਦੇ,
ਪੱਥਰ ਮਲਾਹ ਹੈ ਬਣਿਆ, ਬੇੜੀ ਹੈ ਖੂਬ ਖੇਵੇ,
ਹਾਇ ਬੁਰੀ ਹੈ ਹਾਲਤ, ਲੁਟਦੇ ਹਾਂ ਦਿਨ ਦਿਹਾੜੇ,
ਆਪੇ ਲੁਟਾ ਰਹੇ ਹਾਂ, ਡਾਢੇ ਬੁਰੇ ਹੈਂ ਟੇਵੇ।

ਹਾਇ ਕਹਿਰ! ਏਹ ਉਸ ਪੰਥ ਦਾ ਹਾਲ ਹੈ, ਜਿਸ ਵਿਚ ਮੈਂ ਇਕ ਨਾਮ ਧਰੀਕ ਰਾਜਾ ਹਾਂ । ਮੈਨੂੰ ਦਿਨੇ ਰਾਤ ਆਪਣੇ ਰਾਜ ਦਾ ਹੀ ਅਨੰਦ ਹੈ,ਪਰ ਸਮੇਂ ਨੇ ਪੰਥ ਦੀ ਬੇੜੀ ਦਾ ਲੰਗਰ ਹੋਰ ਪੁੱਠਾ ਕੀਤਾ ਹੈ। ਵਾਹ ਵਾਹ ਅਕਾਸ਼ ਦੇ ਦੇਵ ਜਨੋਂ! ਜ਼ਰਾ ਤੱਕੋ ਤਾਂ ਸਹੀ, ਇਹ ਉਸ ਕਲਗੀਧਰ ਦੀ ਉੱਮਤ ਹੈ, ਜਿਸਨੇ ਉੱਮਤ ਉੱਤੋਂ ਜਿਗਰ ਦੇ ਟੋਟੇ ਵਾਰ ਘੱਤੇ ਸਨ, ਜਿਸਨੇ ਰੂਹਾਂ ਨੂੰ ਜਿੱਤਣ ਖਾਤਰ ਆਪਾ ਵਾਰ ਦਿੱਤਾ ਸੀ। ਹਾਇ!ਅਜ

ਓਸੇ ਉੱਮਤ ਦੀ ਗਰਕਾਬੀ ਉਸਦੇ ਆਗੂਆਂ ਦੇ ਹਥੋਂ ਹੋ ਰਹੀ ਹੈ! ਵਾੜ ਖੇਤ ਨੂੰ ਖਾ ਰਹੀ ਹੈ। ਭਾਈ ਜੀ ਨੂੰ ਕੀਹ ਤੇ ਸੰਤ ਜੀ ਨੂੰ ਕੀਹ, ਬਲਾ ਤੋਂ, ਘੋਲ ਘੱਤਿਆ ਪੈਰਾਂ ਦੀ ਜੁਤੀ ਤੋਂ ਜੇ ਇਕ ਧਰਮ ਦਾ ਜਗਜਾਸੂ, ਇਕ ਦਰਸ਼ਨ ਦੀ ਪਿਆਸ ਦਾ ਆਤਮਾ, ਇਕ ਸੱਚਾ ਢੂੰਡਾਊ ਔਝੜ ਪੈ ਗਿਆ। ਉਨ੍ਹਾਂ ਨੂੰ ਕੀਹ ਮਤਲਬ ਕਿ ਗੁਰੂ ਜੀ ਰੂਹਾਂ ਨੂੰ ਨਰਕਾਂ ਤੋਂ ਬਚਾਣ ਆਏ ਸਨ, ਯਾ ਉਨ੍ਹਾਂ ਦੇ ਹਲਵੇ ਮੰਡੇ ਟੋਰਨ ਆਏ ਸਨ। ਏਹ ਲੋਕ ਆਗੂ ਹਨ, ਭਾਈ ਹਨ, ਗ੍ਰੰਥੀ ਹਨ, ਪੁਜਾਰੀ ਹਨ, ਸੰਤ ਹਨ, ਉਪਦੇਸ਼ਟਾ ਹਨ ਕਿ ਰਸਤੇ ਪਾਣ ਵਾਲੇ ਹਨ? ਇਨ੍ਹਾਂ ਦੇ ਸਦਾਚਾਰ ਨੇ ਕੌਮ ਠਲ੍ਹਣੀ ਹੈ, ਇਨ੍ਹਾਂ ਦੇ ਧਰਮ ਨੇ ਪਾਰ ਉਤਾਰਨਾ ਹੈ। ਵਾਹਿਗੁਰੂ ਬਖਸ਼ੇ, ਕੀਹ ਇਹ ਫੇਰ ਉਹੋ ਹਾਲ ਨਹੀਂ ਹੈ:—

ਖੁਦੀ ਬਖੀਲੀ ਤਕੱਬਰੀ ਖਿੰਚੋਤਾਨ ਕਰੇਨਿ ਧਿਙਾਣੇ।
ਸਚ ਕਿਨਾਰੇ ਰਹਿਗਿਆ ਖਹ ਮਰਦੇ ਬਾਹਮਣ ਮਉਲਾਣੇ।
ਸਿਰੋਂ ਨਾ ਮਿਟੇ ਆਵਣ ਜਾਣੇ। (ਵਾ: ਭਾ: ਗੁ: ੧. ੨੧)

ਜਿਥੇ ਸਾਂ, ਤੇਲੀ ਦੇ ਬੈਲ ਵਾਂਙ ਮੁੜ ਘਿੜ ਉਥੇ। ਜਿਸ ਜ਼ਾਹਰ ਪ੍ਰਸਤੀ, ਵੈਰ ਡਾਹ, ਰਸਮਾਂ ਦੇ ਚਕਰ, ਮਤ-ਮਤਾਤ੍ਰਾਂ ਦੇ ਫਾਹ ਤੋਂ ਗੁਰੂ ਨਾਨਕ ਦੇਵ ਜੀ ਨੇ ਪਵਿੱਤ੍ਰ ਕੀਤਾ ਸੀ, ਅਸੀ ਫੇਰ ਉਥੇ ਦੇ ਉਥੇ। ਚਾਰ ਸਦੀਆਂ ਟੁਰੇ, ਅੰਤ ਕੋਲ੍ਹੂ ਦੇ ਗਿਰਦੇ, ਉਸੇ ਘਰ ਦੇ ਵਿਚ। ਵਾਹ ਵਾਹ ਸਾਡੇ ਭਾਗ!

ਧਰਮ ਜਿਸਨੇ ਪ੍ਰੀਤੀ ਦੀ ਬੁਨਿਆਦ ਰੱਖੀ,
ਜਿਨ੍ਹੇ ਹੁੱਬ ਦੀ ਸਾਫ ਮੇਲੀ ਸੀ ਅੱਖੀ,
ਜਿਹਨੇ ਓਪਰੇ ਵੀਰ ਸੱਕੇ ਬਨਾਏ,
ਜਿਹਨੇ ਵੈਰ ਦੀ ਭੰਨ ਘੱਤੀ ਕੁੜੱਕੀ,
ਜਿਨ੍ਹੇ ਈਰਖਾ ਦਾ ਸੀ ਬੇੜਾ ਡੁਬਾਯਾ,
ਜਿਨ੍ਹੇ ਨੀਚ ਤੇ ਊਚ ਸੀ ਇਕ ਕਰਾਯਾ।

ਹਾ ! ਵੇਖੋ ਕਿ ਕੀਨੇ ਨੇ ਭੁੰਨੇ ਹੈ ਸੀਨੇ !
ਡਾਹ ਤੇ ਬਖੀਲੀ ਨੇ ਕੀਤੇ ਕਮੀਨੇ,
ਹੈ ਫੁਟ ਨੇ ਮਚਾਈ ਓ ਅੰਧੇਰ ਗਰਦੀ,
ਗੰਦੇ ਤਲਾ ਜੋ ਸੇ ਸੁੱਚੇ ਨਗੀਨੇ ।
ਹੈ ਦੁਰਲੱਭ ਦੁ ਸਿੱਖ ਲੱਭ ਲੈਣੇ ਸੁਹੇਲੇ,
ਜੋ ਖਿੜ ਜਾਣ ਜਦ ਹੋਣ ਆਪੋ 'ਚ ਮੇਲੇ।
ਅਸੀ ਵੀਰ ਸੱਕੇ ਸਾਂ 'ਭਾਈ' ਬਣਾਏ,
ਦੁੱਖਾਂ ਦੇ ਵਿਚ ਪਕਰਦੇ ਦੁਖ ਵੰਡਾਏ,
ਇਕ ਦੂਸ੍ਰੇ ਪਜਾਰ ਪ੍ਰੋਤੇ ਹੀ ਰਹਿੰਦੇ,
ਫਿਕਰ ਪੰਥ ਦੇ ਨਿੱਤ ਰਹਿੰਦੇ ਸਮਾਏ ।
ਮੁਹੱਬਤ ਦੇ ਵਿਚ ਪੈਰ ਪੱਕੇ ਜਮਾਂਦੇ,
ਸਤਗੁਰ ਦੇ ਸਿੱਖ ਸੱਚ ਦੇ ਤਾਂ ਕਹਾਂਦੇ ।
ਨ ਭੁਲਦੇ ਗੁਰੂ, ਵਾਕ ਸੁਪਨੇ ਕਦਾਈਂ,
ਕਿ ਸੱਕੇ ਭਿਰਾ ਹਾਂ ਅਸੀ ਪੰਥ ਭਾਈ,
ਭਾਈ ਜੇ ਭਾਈ ਨੂੰ ਪਿਆਰ ਦੇ ਐਦਾਂ,
ਤਾਂ ਰਹਿੰਦਾ ਪ੍ਰਭੂ ਨਿੱਤ ਸਾਡਾ ਸਹਾਈ ।
ਨ ਬੇੜੇ ਅਸਾਡੇ ਤੇ ਪੈਂਦੀ ਤਬਾਹੀ,
ਫਕੀਰੀ ਦੇ ਵਿਚ ਭੋਗਦੇ ਪਾਤਸ਼ਾਹੀ ।

[ਗਿਆ

# ਯਾਹਰਵੀਂ ਝਾਕੀ— ਰਸਤਾ।

ਆਯਾ ਲਖਦਾਤਾ ਸਿੰਘ ਗਾਉਂਦਾ

ਲਖਦਾਤਾ ਸਿੰਘ—ਸ੍ਰਿਸ਼ਟੀ ਰੁਲੀ ਹੈ ਸਾਰੀ ਕੀਕੂੰ ਬਚੇਗੀ ਪਜਾਰੀ!
ਖੇਤੀ ਜ਼ਹਿਰ ਦੀ ਉੱਗੀ, ਵਿਹੁ ਦੀ ਖਿੜੀ ਹੈ ਕਜਾਰੀ।

ਆਏ ਦੋ ਮਾਰਵਾੜੀ ਆਹਮੋ ਸਾਹਮਣਿਓਂ।

[ਲਖਦਾਤਾ ਸਿਘ ਇਕਲਵੰਜੇ ਹੋ ਜਾਂਦਾ ਹੈ।

ਸੇਠ— (ਦੂਸਰੇ ਨੂੰ) ਸ਼ਾਹ ਸੇਠ ਜੀ ! ਇਸ਼ਾ ਉਤਾਵਲਾ ਉਤਾਵਲਾ ਕਹੀਂ ਜਾਵੇ ਛੋ ?

ਮਾਰਵਾੜੀ ਰਾਮ ਰਾਮ ਸ਼ਾ ਸੇਠ ਜੀ ਕਈ ਬਤਾਊਂ। ਮੂੰ ਆਜ ਕਲ ਘਨਾ ਕਸ਼ਟ ਮੇਂ ਹੋਂ, ਕਈ ਜਾਨੇ, ਈਸ਼ਰ ਮਨੇ ਕੇ ਬਸ਼ਤੀ ਸੇ ਕਦ ਨਿਕਾਲੇਗ। ਮੂੰ ਤੋਂ ਮਾਰਵਾੜ ਛੋੜਏ ਉਠੇ ਈਂ ਵਾਸ਼ਤੇ ਆਯਾ ਹਾਂ, ਕਿ ਇੰਠੇ ਕਮਾਈ ਚੋਖੀ ਵੇਗੀ, ਸੋ ਭਈ ਰਾਮ ਝੂਠ ਨਾ ਬੁਲਾਏ, ਕਮਾਈ ਚੋਖੀ ਹੋਏ, ਲੋਗਾਂਨੇ ਉਧਾਰ ਵਧਾਰ ਦੇ ਸੂਦ ਬਜਾਜ ਚੜ੍ਹਾ ਔਨੇ ਪੌਨੇ ਕਰ ਸ਼ੰਕੜੋਂ ਕੇ ਘਰ ਨੀਲਾਮ ਕਰਾ ਡਾਲੇ, ਹਜਾਰੋਂ ਸ਼ਰਦਾਰੋਂ ਛੇ ਜਾਇਦਾਦ ਮੋਲ ਲੇਲੀ, ਪਰ ਨਿਤ ਦੁਖ ਯਿਹ ਬੁਰਾ ਲਾਗੋ, ਕਿ ਮ੍ਹਾਰਾ ਬਟਾ ਛੋਰਾ ਜ਼ਰਦਾਰ ਗੁਲਛੱਰਾ ਸਿੰਘ ਕੇਨੇ ਸ਼ੋਹਬਤ ਲਾਗੋ, ਨਿਤ ਬਿਗੜਜਾ ਜਾਏ ਛੇ। ਦਾਰੂ ਨਸ਼ਾਰਾ ਪੀਵਾ ਲਾਗ ਗਯੋ ਛੇ ਮਾਸ਼ ਨਿਆਰਾ ਖਾਏ ਛੇ, ਭਗਸ਼ਾਨ ਮੇਂ ਨਿਆਰਾ ਜਾਵੇ ਛੇ ਸੋ ਭਾਈ ਮੇਂ ਤੋਂ ਆਹ ਗਾਮ ਨੇ ਛੋੜੂ ਤੋ ਭਲਾ ਨਹਿ ਯਿਹ ਮ੍ਹਾਰਾ ਸਜਾਂ ਭਾਈ ਛੂਰਾ ਤੇ ਬਿਗਾੜ ਕਰ ਅਪਨਾ ਅਸ਼ਾਂ ਕੰਗਾਲ ਬਨਾਵੇਂਗੇ।

ਸੇਠ— ਆਪ ਤੋਂ ਬੇਂਡਾ ਹੋ। ਛੂਰਾ ਨੇ ਤੋਂ ਕਾਬੂ ਮੇਂ ਕਰੋ, ਪਰੰਤ ਗਾਂਵ ਮਤ ਛੋੜੋ ਇਠੇ ਕਮਾਈ ਚੋਖੀ ਹੈ, ਸਿਖਾਂ ਮੂਰਖਾਂ ਤੇ ਬਿਆਜ ਚੋਖਾ ਮਿਲੇ, ਹਿਸ਼ਾਬ ਕਿਤਾਬ

ਜਾਨੇ ਨਹੀਂ,ਜੋ ਚਾਹਾ ਸੌਦਿਆ,ਜੋ ਚਾਹਾ ਲਿਖ ਲਿਆ ਥੋੜ੍ਹੇ ਦਿਨ ਰਹੋ ਤੋ ਆਦਮੀ ਬਨ ਜਾਵੇਗਾ। ਬਜਾ ਜਾਕੀ ਦੁਕਾਨ ਚੋਖੀ ਚਲੇ ਛੇ, ਏਕ ਕੇ ਮਜਾ ਮੇਂ ਚਾਰ ਚਾਰ ਬਨੇ ।

[ ਗਏ ਦੋਵੇਂ ਮਾਰਵਾੜੀ

ਲਖਦਾਤਾ ਸਿੰਘ— (ਅਪਨੇ ਆਪ ਨਾਲ) ਵਾਹ ਮੇਰੇ ਭਾਈਓ, ਖਾਲਸਾ ਬਹਾਦਰੋ ! ਵਾਹ ਕਰਤੂਤਾਂ । ਬਨੀਏਂ ਬੀ ਟਿਚਕਰਾਂ ਕਰਦੇ ਤੇ ਬਦੀ ਦਾ ਭੂਤ ਸਮਝਦੇ ਹਨ। ਕਿਉਂ ਨਾ ਹੋਵੇ ? ਮੂਰਖ ਬਨੇ, ਘਰ ਲੁਟਾਯਾ, ਫੇਰ ਲੁਟੇਰੇ ਹੀ ਕੈਂਹਦੇ ਹਨ ਕਿ ਤੁਹਾਡੀ ਸੰਗਤ ਸਾਡੇ ਪੁਤਰ ਖਰਾਬ ਕਰ ਰਹੀ ਹੈ। ਪਰ ਉਨ੍ਹਾਂ ਦਾ ਕੀ ਦੋਸ਼? ਆਖਦੇ ਸੱਚ ਹਨ। ਇਸ ਭੁੱਲ ਤੇ ਅਵਿੱਦਯਾ ਤੇ ਮੂਰ-ਖਤਾ ਦੀ ਹਨੇਰੀ ਨੂੰ ਕੌਣ ਠੱਲੇ ? ਭਲਾ ਪੰਥ ਦੇ ਧਾਰਮਕ ਆਗੂ, ਪੰਥ ਦੇ ਪੰਡਤ ਤੇ ਪੰਥ ਦੇ ਅਮੀਰ, ਜਿਨ੍ਹਾਂ ਦੇ ਹੱਥ ਪੰਥ ਦੀਆਂ ਵਾਗਾਂ ਹਨ, ਪੰਥ ਦਾ ਕੁਛ ਨਹੀਂ ਸੁਧਾਰ ਸਕਦੇ, ਤੇ ਜੇ ਨਹੀਂ ਸੁਧਾਰਦੇ ਤਦ ਕੀਹ ਪਾਪ ਦੇ ਭਾਗੀ ਉਹ ਨਹੀਂ ਹਨ ?

{ਰਾਜਾ ਅਗੇ ਵਧਦਾ ਹੈ ਤੇ ਇਕ ਪਾਦਰੀ ਇਕ ਮੁੰਡੇ ਸਣੇ ਆਉਂਦਾ ਹੈ।

ਮੁੰਡੇ—(ਅਪਨੇ ਆਪ ਨਾਲ) ਹਾਇ ਭਾਗ! ਮਾਪੇ ਮਰ ਗਏ, ਏਥੋਂ ਲੱਦ ਗਏ,ਮੈਨੂੰ ਛੱਡ ਗਏ। ਲੋਕੋ! ਰੱਬ ਏਹ ਦਿਨ ਨਾ ਦਿਖਾਏ, ਕਿਸੇ ਦੇ ਸਿਰੋਂ ਮਾਪਿਆਂ ਦੀ ਠੰਢੀ ਛਾਂ ਨ ਹਟਾਏ । ਹਾਇ! ਮੈਂ ਕਿਸਨੂੰ ਜਾਕੇ ਆਖਾਂ 'ਮਾਂ ਨੀ ਮਾਂ ਮੈਨੂੰ ਖੀਰ ਖੁਆ' । ਹਾਇ! ਮੈਂ ਕਿਸਦੇ ਗਲੇ ਜਾ ਲਟਕਾਂ ਤੇ ਆਖਾਂ—'ਬਾਪੂ ਜੀ ਬੂਟ ਲੈ ਦਿਓ' ਕੌਣ ਅੱਗੋਂ ਕਹੇ 'ਹੱਛਾ ਲਾਲ ਜੀ!' ਲਾਲਜੀ ਕਿਨ ਕਹਣਾ ਹੈ ਹੁਣ ਤਾਂ ਧਰਮ ਨਾਲ ਬੀ ਨਾਤਾ ਟੁੱਟਣ ਲੱਗਾ ਹੈ?ਮੇਰਾ ਪੇਟ ਖਾਲੀ। ਦੋ ਦਿਨ ਦਾ ਭੁੱਖਾ ਹਾਂ। ਟੁੱਕ ਤੱਕ ਨਹੀਂ

ਲੱਝਾ। ਪੇਟ ਦਾ ਮਾਰਿਆ, ਮਾਪਿਆਂ ਦੇ ਧਰਮਨੂੰ ਵੇਚ ਰਿਹਾ ਹਾਂ। ਹਾਇ ਪਿਆਰੇ ਕੇਸ, ਆਹ ਮੇਰੇ ਕੇਸ, ਜੋ ਮਾਂ ਮੱਖਣ ਤੇ ਤੇਲ ਨਾਲ ਸੰਵਾਰਿਆ ਕਰਦੀ ਸੀ,ਇਨ੍ਹਾਂ ਨੂੰ ਮਹੀਨਿਆਂ ਤੋਂ ਧੇਲੇ ਦੀ ਦਹੀਂ ਨਹੀਂ ਲੱਝੀ,ਢੱਕਣ ਲਈ ਗਜ਼ ਲੀਰ ਨਹੀਂ ਮਿਲਦੀ,ਆਪ ਅਜ ਬੀ ਚੱਲੇ। ਹੇ ਪੇਟ ਜ਼ਾਲਮ! ਤੇਰਾ ਸੱਤਯਾਨਾਸ, ਏਹ ਕੌਮੀ ਦਾਤ ਬੀ ਤੇਰੇ ਤੋਂ ਹੁਣ ਵਾਰੀ ਜਾਵੇਗੀ। ਅੰਮ੍ਰਿਤ ਪੀਕੇ ਪਵਿੱਤ੍ਰ ਹੋਯਾ ਮੂੰਹ ਮਾਸ ਤੇ ਕੀੜਿਆਂ ਵਾਲੇ ਪਨੀਰ ਉਤੇ ਲਾਲਾਂ ਵਗਾਏਗਾ, ਪਰ ਕੀਹ ਕਰਾਂ? ਹਾਇ ਪੇਟ! ਮੈਂ ਭੁੱਖ ਨੇ ਮਾਰ ਲਿਆ। ਅੰਮੀਂ ਜੀ!ਰੋਜ਼ ਪਾਠ ਕਰਾਂਦੇ ਸਾਓ, ਆਓ ਵੇਖੋ ਤੁਹਾਡਾ ਲਾਲ ਅਜ ਇਕ ਟੁੱਕਰ ਬਦਲੇ ਆਪਣਾ ਧਰਮ ਵੇਚਦਾ ਜੇ! ਕੋਈ ਕਾਜ਼ੀ ਹਕੀਕਤ ਦਾ ਧਰਮ ਤਲਵਾਰ ਨਾਲ ਨਹੀਂ ਖੋਹ ਰਿਹਾ, ਤੇਰੀਆਂ ਅੱਖਾਂ ਦਾ ਤਾਰਾ ਆਪੇ ਇਕ ਟੁੱਕ ਬਦਲੇ ਧਰਮ ਟੁਕੜੇ ਕਰਦਾ ਹੈ। ਮੈਂ ਮਰ ਜਾਵਾਂ, ਪਰ ਧਰਮ ਨਾ ਹਾਰਾਂ। ਕੋਈ ਕਤਲ ਕਰੇ ਤਾਂ ਹੋ ਜ਼ਾਵਾਂ, ਪਰ ਇਸ ਭੁਖ ਦਾ ਦੁਖ ਝੱਲਕੇ ਕੁਸ ਕੁਸ ਕੇ ਕਿਕੂੰ ਮਰਾਂ? ਏਹ ਮੌਤ ਤਲਵਾਰ ਤੋਂ ਕਰੜੀ ਹੈ।

ਲਖਦਾਤਾ ਸਿੰਘ—(ਇਕਲਵੰਜੇ) ਹਾਇ! ਕਿੱਥੇ ਗਏ ਸਿੰਘ ਸੂਰਮੇ! ਆ ਬਣੀਆਂ ਤੇ ਬਹੁੜਨ ਵਾਲੇ। ਜਾਨਾਂ ਦੇਣ ਵਾਲੇ ਤੇ ਮਰਨ ਵਾਲੇ। ਅਜ ਤਾਂ ਇਕ ਬੱਚਾ ਇਕ ਢੱਪਾ ਟੁੱਕਰ ਤੋਂ ਬਚਦਾ ਹੈ। ਵਾਹਿਗੁਰੂ ਤੇ ਗੁਰੂ ਦਾ ਨਾਂ ਲੈਣ ਵਾਲੇ ਕਿੱਥੇ ਹਨ? ਇਕ ਟੁੱਕ ਤੋਂ ਇਕ ਲਾਲ ਗੁਆਚਦਾ ਹੈ, ਪਰ ਪੰਥ ਨੂੰ ਕੀਹ? ਸਿਖ ਰਾਜੇ ਹਨ, ਸਿਖ ਸਰਦਾਰ ਜਗੀਰਦਾਰ ਹਨ, ਸਿਖ ਗ੍ਰੰਥੀ ਪੁਜਾਰੀ, ਭਾਈ, ਡੇਰੇਦਾਰ ਸੰਤ ਹਨ, ਸਿਖ ਕਿਰਤੀ, ਵਕੀਲ, ਵਪਾਰੀ ਡਿਪਟੀ ਮਜਿਸਟਰੇਟ ਹਨ, ਪਰ

ਇਸਦੇ ਭਾਣੇ ਤਾਂ ਸਾਰੇ ਮਰ ਗਏ, ਇਸਨੂੰ ਤਾਂ ਕੋਈ ਇਕ ਟੁੱਕ ਨਹੀਂ ਪਾ ਸਕਦਾ।

ਮੁੰਡਾ—ਆਹ ਮੇਰਾ ਪੇਟ, ਨਿੱਕਾ ਜਿਹਾ ਪੇਟ ਜੋ ਨਗਾਰੇ ਵਾਂਙੂ ਵੱਜਦਾ ਸੀ, ਹਾਇ ! ਸੁੱਕਕੇ ਥੱਲੇ ਲਹਿ ਗਿਆ। ਹਾਇ ਹਾਇ ! ਇਹ ਜ਼ਾਲਮ ਪੇਟ ਮੇਰੇ ਧਰਮ ਨੂੰ ਭੀ ਨਾਲ ਲੈਕੇ ਨਿੱਘਰਨ ਲੱਗਾ ਹੈ।

(ਰੋਕੇ) ਹਾਇ ਕੇਡੀ ਮੁਸੀਬਤ ਹੈ ਆਈ,
ਮਰ ਗਏ ਮਾਤਾ ਪਿਤਾ ਭੈਣ ਭਾਈ।
ਠੰਢੀ ਛਾਉਂ ਪਿਤਾ ਦੀ ਸਿਧਾਈ,
ਲੁਕਕੇ ਤੁਰਗਈ ਕਿੱਧਰ ਨੂੰ ਮਾਈ।
ਹਾਇ ਹਾਇ ਹੈ ਹਾਇ ਹਾਇ !
ਕੈਸੀ ਮੇਰੇ ਸਿਰੇ ਮੌਤ ਆਈ !

ਪਾਦਰੀ-ਬਚੂ ਕਿਉਂ ਚਿੱਲਾਟਾ ਹੈਂ, ਟੇਰੇ ਧਰਮ ਕੇ ਲੋਗੋਂ ਕੋ ਕਹਾਂ ਫੁਰਸਤ, ਬਹੁਤ ਕਾਮ ਕੇ ਆਦਮੀ ਹੈਂ, ਅਪਨੀ ਜੁਤੀ ਪੇਜ਼ਾਰ ਸੇ ਕਿਸੀ ਕੋ ਫੁਰਸਤ ਹੈ ਕਿਆ? ਯਾ ਅਪਨੀ ਐਸ਼ ਸੇ ਕੁਛ ਵਕਤ ਮਿਲਤਾ ਹੈ ਕਿਆ ? ਹਮ ਟੁਮ ਕੋ ਜਬਰ ਨਹੀਂ ਕਰਤਾ, ਹਮ ਤਰਸ ਕਰਤਾ ਹੈ, ਸਮਝੋ ਅਨਪੜ੍ਹ ਮੁੰਡੇ। ਚਲ ਦੇਖ ਯਿਸੂ ਜੀ ਕੀ ਦਰਬਾਰ, ਤੁਮਕੋ ਆਰਾਮ ਮਿਲੇਗਾ, ਲੜਕਾ ਲੋਗ !

ਲਖਦਾਤਾ ਸਿੰਘ –(ਅਪਨੇ ਆਪ ਨਾਲ) ਲਖਦਾਤਾ ਸਿੰਘ ! ਇਹ ਕੀਹ ਹੋ ਰਿਹਾ ਹੈ, ਹੇ ਗ਼ਾਫ਼ਲ ! ਤੂੰ ਕੱਲ ਪਰਮੇਸ਼ਰ ਨੂੰ ਕੀਹ ਮੂੰਹ ਦਿਖਾਏਂਗਾ,ਕਹਿਰ ਟੁੱਟੇ ਤੇਰੇ ਉਤੇ, ਤੂੰ ਏਹ ਕਹਿਰ ਕਿਕੂੰ ਵੇਖ ਰਿਹਾ ਹੈਂ ? ਹੇ ਲਖ ਲੁਟ ! ਤੂੰ ਤਾਂ ਉਮਰਾ ਕਲੀਆਂ ਦੀਆਂ ਸੇਜਾਂ ਪਰ ਗੁਜ਼ਾਰੀ, ਸ਼ਰਾਬ ਤੇ ਕਬਾਬ ਵਿਚ ਮੌਜ ਮਾਣੀ, ਤੈਨੂੰ ਕੀਹ ਖਬਰ ਜੋ ਅਜੇਹੇ ਕਿਤਨੇਕ ਬੱਚੇ ਰੁਲ ਚੁੱਕੇ, ਮਰ ਚੁਕੇ ਤੇ ਪਤਤ ਹੋ ਚੁਕੇ ਹਨ ? ਤੇਰੀ ਰਾਤ ਰਾਗ ਰੰਗ ਵਿਚ ਲੰਘਦੀ ਹੈ, ਐਸੇ ਕਿੰਨੇਕੁ ਬੱਚੇ ਹੋਣਗੇ, ਜੋ ਅੱਡੀਆਂ ਰਗੜ

ਰਗੜ ਕੇ ਦਿਨ ਕਰ ਦੇਂਦੇ ਹੋਣਗੇ। ਸ਼ੋਕ ਹੈ ਮੈਨੂੰ! ਮੇਰੇ ਉਤੇ ਹਾਇ ਹਾਇ ਹੈ, ਕਾਸ਼! ਕਦੇ ਮੇਰੀ ਜਾਗ ਖੁੱਲ੍ਹੀ ਹੁੰਦੀ। ਮੈਂ ਕਿਤਨੀਆਂ ਐਸੀਆਂ ਮੌਤਾਂ ਦਾ ਭਾਗੀ ਹੋ ਚੁਕਾ ਹੋਵਾਂਗਾ ਜੋ ਟੁਕ ਖੁਣੋਂ ਹੋ ਗਈਆਂ। ਮੇਰੀਆਂ ਅੱਖਾਂ ਅੱਗੇ ਅਪਨੀ ਅਮੀਰੀ ਦੇ ਠਾਠ ਵਿਚ ਸਦਾ ਸਰਹੋਂ ਹੀ ਫੁਲੀ ਰਹੀ, ਭੰਗ ਭੁਜਦੀ ਦੀ ਮੈਨੂੰ ਕੀਹ ਖਬਰ? ਸ਼ੋਕ ਮੇਰੀ ਗੁਜ਼ਰ ਗਈ ਤੇ:—

ਜੋ ਗੁਜ਼ਰੀ ਸੋ ਐਵੇਂ ਗੁਜ਼ਰੀ, ਗੁਜ਼ਰੀ ਐਸ਼ ਟਿਕਾਣੇ,
ਜੋ ਗੁਜ਼ਰੀ ਦਾ ਮਹਿਰਮ ਹੋਵੇ, ਸੋ ਪਾਪਣ ਨੂੰ ਜਾਣੇ।
ਜੇ ਹੁਣ ਅਗੋਂ ਚੰਗੀ ਗੁਜ਼ਰੇ, ਗੁਜ਼ਰੇ ਫਿਰ ਜੋ ਗੁਜ਼ਰੇ,
ਜਾਗਣਭਾਗ,ਪਵਣ ਪੌਂਬਾਰਾਂ,ਅਗਲੀ ਵਾਹ ਵਾਹ ਗੁਜ਼ਰੇ।

[ਰਾਜਾ ਪਾਦਰੀ ਵਲ ਅਗੇ ਵਧਦਾ ਹੈ।

ਲਖਦਾਤਾ ਸਿੰਘ- ਪਾਦਰੀ ਸਾਹਿਬ! ਮੈਂ ਆਪਦੀ ਹਮਦਰਦੀ ਦੀ ਮਹਿੰਮਾਂ ਕਰਦਾ ਹਾਂ, ਪਰ ਬੜੇ ਅਦਬ ਨਾਲ ਬੇਨਤੀ ਕਰਦਾ ਹਾਂ ਕਿ ਇਸ ਬਚੇ ਨੂੰ ਮੇਰੇ ਸਪੁਰਦ ਕਰ ਦਿਓ, ਕਿਉਂਕਿ ਮੈਂ ਸਿੱਖ ਹਾਂ ਤੇ ਮੇਰਾ ਪੰਥਕ ਫਰਜ਼ ਹੈ ਕਿ ਇਸਦੀ ਮੈਂ ਆਪ ਸੇਵਾ ਕਰਾਂ।

ਪਾਦਰੀ – ਆਪ ਯਹਾਂ ਕੇ ਰਹਿਣੇ ਵਾਲੇ ਨਹੀਂ ਮਾਲੂਮ ਡੇਟੇ, ਪਿਛਲੇ ਸਾਲ ਕਾਲ ਪੜੇ ਮੇਂ ਹਮ ਯਹਾਂ ਸੇ ਕੋਈ ਪਚਾਸ ਹਿੰਡੂ ਸਿਕ ਮੁਹੱਮਡੀ ਬਚੇ ਲੇ ਗਿਆ, ਕਿਸੀ ਨੇ ਆਪਣੇ ਪੰਠਕ ਫਰਜ਼ ਕੋ ਨਹੀਂ ਡੇਖਾ।

ਲਖਦਾਤਾ ਸਿੰਘ—ਸੱਚ ਹੈ, ਪਰ ਹੁਣ ਅਸਾਂ ਨੇ ਅੰਮ੍ਰਿਤਸਰ ਵਿਚ ਅਪਨਾ ਕੌਮੀ ਯਤੀਮਖਾਨਾ ਖੋਹਲ ਲੀਤਾ ਹੈ, ਆਪ ਕ੍ਰਿਪਾ ਕਰੋ ਅਰ ਇਹ ਜਿੰਦੜੀ ਮੈਨੂੰ ਦਾਨ ਕਰੋ।

ਪਾਦਰੀ—ਬਹੁਤ ਅੱਚਾ ਹਮ ਕੋ ਕੋਈ ਜ਼ਿਡ ਨਹੀਂ। ਯੇਹ ਪਕੜੋ ਇਸਕੀ ਬਾਜੂ, ਪਰ ਡੇਖੋ ਜ਼ਬਾਨ ਪੂਰੀ ਕਰਨਾ।

ਲਖਦਾਤਾ ਸਿੰਘ- (ਬਾਂਹ ਫੜਕੇ) ਬਹੁਤ ਅੱਛਾ, ਮੈਂ ਆਪਦਾ ਸ਼ੁਕਰੀਆ ਕਰਦਾ ਹਾਂ।

[ਗਏ

## ਬਾਹਰਵੀਂ ਝਾਕੀ— ਨਦੀ ਦਾ ਕਿਨਾਰਾ

[ਇਕ ਵਿਧਵਾ ਰੋ ਰਹੀ ਹੈ।

ਆਯਾ ਰਾਜਾ ਇਕ ਭਲੇ ਪੁਰਖ ਦੇ ਲਿਬਾਸ ਵਿਚ

ਲਖਦਾਤਾ ਸਿੰਘ— (ਉਂਗਲ ਨਾਲ ਯਤੀਮ ਲਾਈ) ਹੇ ਕਰਤਾਰ! ਤੂੰ ਧੰਨ ਹੈਂ, ਕੈਸੀ ਠੰਢੀ ਤੇ ਮਿੱਠੀ ਪੌਣ ਵਗ ਰਹੀ ਹੈ।

(ਵਿਧਵਾ ਵਲ ਤੱਕਕੇ ਅਪਨੇ ਆਪ)—ਹੈਂ! ਇਹ ਮੁਟਿਆਰ ਕੌਣ ਹੈ? ਰੋ ਰਹੀ ਹੈ। ਕਿਉਂ? ਮੇਰੇ ਰਾਜ ਵਿਚ ਦੁਖੀਆ? ਅਨੋਖੀ ਗਲ ਹੈ। ਮੈਂ ਜਾਣਦਾ ਸੀ ਮੇਰੀ ਪਰਜਾ ਮੇਰੇ ਵਾਂਙ ਸੁਖ ਨਾਲ ਸੌਂਦੀ ਹੈ। ਹਾਇ ਸ਼ੋਕ! ਜ਼ਰਾ ਲੁਕਕੇ ਵੇਖਾਂ ਤਾਂ ਸਹੀ ਕੀਹ ਗਲ ਹੈ।

ਵਿਧਵਾ—(ਅਕਾਸ਼ ਵਲ) ਹੇ ਕਾਲੇ ਪਰਦੇ ਪਾਟ! ਅਰ ਪਰਕਾਸ਼ ਕਰ, ਹੇ ਕਦੀ ਨਾ ਪਾਟਣ ਵਾਲੇ! ਢੈ ਹੀ ਪਓ ਜੋ ਤੂੰ ਬੀ ਮਿਟੇਂ ਤੇ ਮੇਰੀ ਬੀ ਅਲਖ ਚੁਕੇ। ਵਿਧਵਾ! ਨਾਂਉ ਸੁਣਦਿਆਂ ਕੰਨ ਪਾਟਦੇ ਹਨ! ਫਟ ਹੇ ਨਿਰਦਈ! ਫਟ ਅਰ ਡਿੱਗ! ਭਲਾ ਕੌਣ ਡਿੱਗੇ? ਦੁਖੀਆਂ ਤੋਂ ਮੌਤ ਬੀ ਡਰਦੀ ਹੈ, ਲੇਖਾਂ ਸੜਿਆਂ ਨੂੰ ਜਮ ਬੀ ਨਹੀਂ ਮੇਟਦੇ।

ਹਾਇ ਕੈਸੀ ਮੁਸੀਬਤ ਹੈ ਆਈ
ਮੇਰੇ ਲੇਖਾਂ ਨੇ ਪੱਟੀ ਮਿਸਾਈ।
ਜਿਸਨੂੰ ਆਦਰ ਸੀ ਚਾਰ ਚੁਫੇਰੇ
ਜਿਸਨੂੰ ਲਿਆਧਾ ਸੀ ਬੰਨ੍ਹ ਕੇ ਸੇਹਰੇ,

ਜੇੜ੍ਹੀ ਡੋਲੇ ਤੇ ਸੀ ਬੈਠ ਆਈ,
ਪੈਦਲ ਤੁਰਦੀ ਸੀ ਨਾਲ ਲੁਕਾਈ,
ਅਜ ਭਾਰੂ ਧਰਾ ਤੇ ਹੈ ਹੋਈ,
ਉਸਦਾ ਵਾਹਰੂ ਨਾ ਬਣਦਾ ਹੈ ਕੋਈ।
ਜਿਸ ਨੂੰ ਮਾਉਂ ਨੇ ਡੋਲੇ ਸੀ ਪਾਯਾ,
ਅਜ ਬੱਚੀ ਨੂੰ ਓਸ ਭੁਲਾਯਾ।
ਜੇਹੜੀ ਸੱਸ ਕਰੇਂਦੀ ਸੀ ਛੰਦੇ,
ਅਜ ਦੇਂਦੀ ਹੈ ਸੌ ਸੌ ਓ ਮੰਦੇ।
ਹੱਥੀਂ ਛਾਵਾਂ ਕਰੇਂਦੇ ਸੇ ਸਾਰੇ,
ਅਜ ਹਰ ਇਕ ਪਿਆ ਦੁਰਕਾਰੇ।
ਏ ਹੈ ਜੀਵਨ ਕੇ ਮੌਤੋਂ ਬੁਰਾ ਹੈ,
ਏ ਹੈ ਜਮ ਹਥ ਤਿੱਖਾ ਛੁਰਾ ਹੈ।
ਦੁਖ ਮਿਟਦੇ ਨਹੀਂ, ਹੁਣ ਮਿਟਾਂ ਮੈਂ,
ਹੇ ਨਦੀ! ਤੈਂ ਵਿਖੇ ਆ ਲਿਟਾਂ ਮੈਂ।

ਹਾਇ! ਉਫ!

ਲੋਕੋ! ਪਰ ਲੋਕ ਏਥੇ ਕੌਣ ਹੈ? ਹੇ ਮੈਨੂੰ ਸੁਖ ਦੇਣ ਲਈ ਨੇਉਤਾ ਦੇ ਰਹੇ ਨਦੀ ਦੇ ਡੂੰਗੇ। ਸਭ ਤੋਂ ਵਡਾ ਵੈਰੀ ਮਨੁਖ ਦੀ ਆਪਨੀ ਛਾਤੀ ਵਿਚ ਲੁਕਿਆ ਬੈਠਾ ਮਨ ਹੈ। ਹੁਣ ਜਦ ਮੈਂ ਛਾਲ ਮਾਰਕੇ ਇਕ ਛਿਨ ਵਿਚ ਸੁਖੀ ਹੋ ਸੱਕਦੀ ਹਾਂ ਤਾਂ ਇਹ ਪਾਪੀ ਮਨ ਜੋ ਸਾਰਿਆਂ ਦੇ ਹਥੋਂ ਸੜਕੇ ਆਯਾ ਸੀ, ਮਰਨੋਂ ਮਚਲ ਬੈਠਾ ਹੈ, ਪਰ ਮੈਂ ਪਰਵਾਹ ਨਹੀਂ ਕਰਦੀ। ਹੇ ਮਨ ਪਿਆ ਪਿੱਟ, ਮੈਂ ਤੈਨੂੰ ਜਾਣਦੀ ਹਾਂ। ਉਠ ਹੇ ਦੁਖੀਆ ਮਾਰ ਛਾਲ, ਹੌਬਲੇ:—

(ਲਖਦਾਤਾ ਸਿੰਘ ਛਾਲ ਮਾਰਦੀ ਨੂੰ ਦੌੜਕੇ ਵੀਣੀਂ ਤੋਂ ਫੜ ਲੈਂਦਾ ਹੈ)

ਲਖਦਾਤਾ ਸਿੰਘ—ਖਬਰਦਾਰ ਕਾਕੀ! ਇਹ ਕੰਮ ਨਹੀਂ ਕਰਨਾ।

ਵਿਧਵਾ—ਹੇ ਮੇਰੇ ਸੜੇ ਲੇਖਾਂ ਦੇ ਪਹਿਰੇ ਦਾਰ! ਕਿਸੇ ਦੁਖੀਆ ਨੂੰ ਸੁਖ ਦੀ ਨੀਂਦ ਸੌਣੋਂ ਕਿਉਂ ਟੋਕਦਾ ਹੈਂ। ਜਾਹ ਤੈਨੂੰ

ਪ੍ਰਾਣੀ ਕੀਹ ਪਈ ਹੈ ?

ਲਖਦਾਤਾਸਿੰਘ— ਆਤਮ ਘਾਤ ਪਾਪ ਹੈ । ਕਾਕੀ! ਇਹ ਨਾ ਕਰ।

ਵਿਧਵਾ— ਪਾਪ ਹੈ ? ਆਤਮਸਾੜ ਜੀਵਨ ਪਾਪ ਹੈ ।

ਲਖਦਾਤਾ ਸਿੰਘ— ਆਤਮ ਸਾੜ ਆਪਨਾ ਸਹੇੜ ਹੁੰਦਾ ਹੈ, ਕਾਇਰ ਉਸਨੂੰ ਦੂਰ ਕਰਨ ਦੀ ਹਿੰਮਤ ਨਹੀਂ ਰਖਦੇ, ਇਸ ਕਰਕੇ ਆਪਾ ਸਾੜ ਬੈਠਦੇ ਹਨ ।

ਵਿਧਵਾ— ਵਾਹ ਪੰਡਤ ਜੀ ! ਏ ਅਭਾਗ ਧਰਤੀ ਹੈ, ਏ ਕਰਮ ਸੜੀ ਧਰਤੀ ਹੈ। ਪੰਡਤ ਤਾਂ ਸਾਰੇ ਹਨ।ਚਰਖੇ ਬੀ ਬ੍ਰਹਮ ਗਜਾਨ ਬੋਲਦੇ ਤੇ ਤੱਕੜੀਆਂ ਬੀ ਹਰ ਹਰ ਕਰਦੀਆਂ ਹਨ। ਸਭ ਕੋਈ ਉਪਦੇਸ਼ਕ ਹੈ । ਹੈਂ ! 'ਆਤਮ ਸਾੜ ਅਪਨਾ ਸਹੇੜ ਹੈ' । ਕੈਸਾ ਚੰਗਾ ਉਪਦੇਸ਼ ਹੈ । ਕਾਇ-ਰਤਾ ਹੈ ? ਠੀਕ ਕਾਇਰਤਾ ਹੈ । ਪਰ ਕੋਈ ਕਾਇਰ ਦਾ ਲੱਕ ਬੰਨ੍ਹਾਣ ਵਾਲਾ,ਦੁਖ ਵੰਡਾਣ ਵਾਲਾ ਸੜੀਮੁਈ ਦਾ ਦਰਦੀ ਬੀ ਇਸ ਧਰਤੀ ਉੱਤੇ ਹੈ ?

ਲਖਦਾਤਾ ਸਿੰਘ—ਦੁੱਖ ਦਸ ਕਾਕੀ ! ਉਪਕਾਰ ਭਾਵੇਂ ਕਠਨ ਹੈ । ਹੋ ਸਕੇ ਤਾਂ ਕੁਛ ਸੇਵਾ ।

ਕਾਕੀ— (ਗਲ ਟੁੱਕਕੇ) ਹੱਥ ਛੱਡ ਦੇਹ ਤੇ ਡੁੱਬਣ ਦੇਹ। ਕਦੇ ਸੁੱਕੇ ਹਰੇ ਨਹੀਂ ਹੋਏ ।

ਲਖਦਾਤਾ ਸਿੰਘ—ਗੁਰੂ ਜੀ 'ਸੂਕੇ ਕਾਸਟ ਹਰਿਆ' ਕਹਿੰਦੇ ਹਨ ।

ਕਾਕੀ — ਇਹ ਬੀ ਗੁਰੂ ਜੀ ਕਹਿੰਦੇ ਹਨ:—

ਨਾਨਕ ਦੁਖੀਆ ਬਾਵਲ ਹੋਈ
ਸਾਲਕ ਮਿਤ ਨ ਰਹਿਆ ਕੋਈ
ਭਾਈ ਬੰਦੀ ਹੇਤ ਚੁਕਾਇਆ
ਦੁਨੀਆ ਕਾਰਣਦੀਨਗਵਾਇਆ

ਲਖਦਾਤਾ ਸਿੰਘ—(ਇਕਲਵੰਜੇ) ਸਿਖ ਜਾਪਦੀ ਹੈ ।

ਕਾਕੀ—(ਸੁਣਕੇ) ਸਿਖਾਂ ਦੀ ਹੀ ਧੀ ਤੇ ਸਿਖਾਂ ਦੀ ਹੀ ਨੂੰਹ ਹੈ,

ਪਰ ਪਿਛਲੇ ਜਨਮੋਂ ਸਿਖਯਾ ਲੈਕੇ ਨਹੀਂ ਆਈ ਸੀ।

ਲਖਦਾਤਾ ਸਿੰਘ—ਸਿੱਖ ਹੋਕੇ ਵਿਧਵਾ ? ਅਨੋਖੀ ਗਲ ਹੈ !

ਕਾਕੀ—ਤੇ ਜੇ ਸਿੱਖ ਨੱਕ ਦੇ ਸਿੱਖ ਹੋਣ ਤੇ ਗੁਰੂ ਨਿਰਾ ਸੌਂਹ ਖਾਣ ਵਾਸਤੇ ਹੋਵੇ, ਫੇਰ ?

ਲਖਦਾਤਾ ਸਿੰਘ—ਫੇਰ ਰਾਜਾ ਪਾਸ ਫਰਯਾਦ !

ਕਾਕੀ—ਰਾਜਾ ਪਾਸ ! ਕੇਹੜੇ ਰਾਜਾ ਪਾਸ ? ਡੁੱਬੀ ਤਦ ਜੇ ਸਾਹ ਨਾ ਆਯਾ।

ਲਖਦਾਤਾ ਸਿੰਘ—ਆਖਰ ਫਰਯਾਦ ਤਾਂ ਪਹੁੰਚਦੀ ਹੈ।

ਕਾਕੀ—ਰਾਜੇ ਕੋਲ ? ਰੱਬ ਜੋ ਸਭ ਤੋਂ ਉਚਾ ਹੈ, ਉਥੇ ਭਾਵੇਂ ਕੋਈ ਪਹੁੰਚ ਪਵੇ। ਸੱਪਾਂ ਦੇ ਵੇਹੜੇ ਚੰਦਨ ਕੋਲ ਪਹੁੰਚ ਸਕੀਦਾ ਹੈ, ਰਾਜੇ ਕੋਲ ਪਹੁੰਚ ਕਠਨ ? ਜਿਸਦੇ ਸੌਣ ਦਾ ਪਲੰਘ ਸੱਤਵੀਂ ਅਟਾਰੀ ਤੇ ਹੈ, ਜਿਸਦੇ ਦਰਬਾਨ ਤੇ ਕੁੱਤੇ ਗਰੀਬਾਂ ਦਾ ਪੱਲਾ ਧੂਹਣ ਲਈ ਬੈਠੇ ਹਨ, ਉਥੇ ਪਹੁੰਚ ਸਾਡੀ ਅਨਾਥਾਂ ਦੀ ?

ਲਖਦਾਤਾ ਸਿੰਘ—ਰਾਜਾ ਆਪ ਸਾਰ ਨਹੀਂ ਲੈਂਦਾ ?

ਕਾਕੀ—(ਹੱਥ ਛੁਟਕਾ ਕੇ) ਹੇ ਅਪਨੇ ਲੇਖੇ ਧਰਮੀ ! ਛੱਡ ਮੈਂ ਮਰਾਂ, ਤੂੰ ਨਿਰਦਈ ਹੈਂ ਜੋ ਦੁਖੀਆਂ ਨੂੰ ਟਿਚਕਰਾਂ ਕਰਦਾ ਹੈਂ ?

ਲਖਦਾਤਾ ਸਿੰਘ—ਟਿਚਕਰਾਂ ! ਸੱਚ ਜਾਣ ਕਾਕੀ ਮੈਂ ਤਾਂ ਦਰਦ ਕੀਤਾ ਹੈ।

ਕਾਕੀ—ਭੋਲਿਆ ! ਜਿਨ੍ਹਾਂ ਦੀਆਂ ਅਪਣੀਆਂ ਰਾਣੀਆਂ ਰਾਤਾਂ ਤਾਰੇ ਗਿਣ ੨ ਕੇ ਕੱਟਣ ਉਹ ਕਿਸੇ ਦਾ ਕੀਹ ਦਰਦ ਵੰਡਣ।

ਲਖਦਾਤਾ ਸਿੰਘ—ਕਿਉਂ ?

ਕਾਕੀ—ਰਾਜੇ ਰਾਜ ਭੋਗਣ ਆਉਂਦੇ ਹਨ, ਯਾ ਗਰੀਬਾਂ ਦੇ ਦੁਖ ਵੰਡਾਣ ਵਿਚ ਦੁਖਾਂ ਦਾ ਭਾਰ ਅਪਨੇ ਸਿਰ ਲੈਣ ਆਉਂਦੇ ਹਨ ? ਰਾਜਿਆਂ ਨੂੰ ਸੈਰ, ਸ਼ਿਕਾਰ,

ਤਮਾਸ਼ੇ ਆਨੰਦ ਥੋੜ੍ਹੇ ਹਨ, ਜੋ ਉਹ ਅਨਾਥਾਂ ਦੇ ਦੁਖ ਫੋਲਨ ਲਈ ਸਮਾਂ ਕੱਢਣ ਤੇ ਬਾਉਲੇ ਹੋਈ ਫਿਰਨ।

ਲਖਦਾਤਾ ਸਿੰਘ-ਨਹੀਂ ਕਾਕੀ! ਤੂੰ ਭੁਲਦੀ ਹੈਂ, ਇਸ ਧਰਤੀ ਦੇ ਰਾਜਾ ਜੀ ਤਾਂ ਹੁਣ ਲੁਕ ਲੁਕ ਕੇ ਫਿਰਦੇ ਤੇ ਪਰਜਾ ਦੇ ਹਾਲ ਆਪ ਵੇਖਦੇ ਹਨ ਅਰ ਪਰਜਾ ਦੇ ਦੁਖ ਸੁਖ ਨੂੰ ਆਪਣਾ ਜਾਣਕੇ ਦਰਦ ਵੰਡਾਂਦੇ ਹਨ।

ਕਾਕੀ- ਮੈਂ ਤਾਂ ਨਹੀਂ ਸੁਣਿਆਂ।

ਲਖਦਾਤਾ ਸਿੰਘ- ਨਹੀਂ, ਠੀਕ ਹੈ।

ਕਾਕੀ-ਚੰਗਾ ਫੇਰ ਹੋਊ, ਛੱਡੋ ਦਿਨ ਚੜ੍ਹਦਾ ਹੈ, ਮੇਰਾ ਪੈਂਡਾ ਖੋਟਾ ਹੁੰਦਾ ਹੈ।

ਲਖਦਾਤਾ ਸਿੰਘ- ਕਾਕੀ! ਤੂੰ ਮੇਰੀ ਧੀ ਹੈਂ, ਮੈਂ ਤੇਰਾ ਪਿਤਾ ਹਾਂ, ਮੇਰੇ ਨਾਲ ਚੱਲ ਮੈਂ ਤੇਰਾ ਦੁਖ ਦੂਰ ਕਰਾਂਗਾ।

ਕਾਕੀ- ਆਪਦੀ ਹਮਦਰਦੀ ਦੇ ਸਦਕੇ, ਮੇਰਾ ਦੁਖ ਦੂਰ ਹੋਣ ਵਾਲਾ ਨਹੀਂ ਹੈ।

ਲਖਦਾਤਾ ਸਿੰਘ-ਤੇਰੀ ਮਦਦ ਰਾਜਾ ਆਪ ਕਰੇਗਾ। ਇਹ ਮੈਂ ਸੱਚ ਆਖਦਾ ਹਾਂ। ਇਹ ਠੀਕ ਹੈ ਕਿ ਰਾਜਾਜੀ ਅਪਨੇ ਰਾਜ ਵਿਚ ਪੰਥ ਵਲੋਂ ਬੇਫਿਕਰ ਰਹੇ ਹਨ, ਉਸ ਗਰੀਬ ਨੂੰ ਪਤਾ ਨਹੀਂ ਸੀ ਕਿ ਮੇਰੀ ਕੌਮ ਤਬਾਹ ਹੋ ਗਈ ਹੈ। ਹੁਣ ਉਸਨੂੰ ਹੋਸ਼ ਆਈ ਹੈ, ਵੇਖ ਮੈਂ ਔਹ ਯਤੀਮ ਬੀ ਲਿਆਂਦਾ ਹੈ ਚਲ ਤੇਰੀ ਬੀ ਇਸੇ ਵਾਂਙ ਦਾਰੀ ਹੋਵੇਗੀ। ਮੇਰੇ ਤੇ ਭਰੋਸਾ ਕਰ!

ਕਾਕੀ-(ਇਕਲਵੰਜੇ) ਸਿਰ ਤੇ ਕੇਸ ਹਨ!
(ਪ੍ਰਗਟ) ਹੇ ਸਿਖ! ਮੈਂ ਸਿਖ ਜਾਣਕੇ ਤੇਰਾ ਇਤਬਾਰ ਕਰਦੀ ਹਾਂ। ਇਨ੍ਹਾਂ ਕੇਸਾਂ ਦੀ ਲਾਜ ਰਖੀਂ।

[ਨਾਲ ਲੈਕੇ ਤੁਰ ਪੈਂਦਾ ਹੈ।

ਲਖਦਾਤਾ ਸਿੰਘ—(ਗਾਉਂਦਾ ਜਾਂਦਾ ਹੈ)।
ਕੈਸੀ ਪੈ ਗਈਹੈ ਰਾਤ ਕਾਲੀ, ਅਮਾਵਸ ਦੇ ਕੂੜ ਦੀ।

ਚੰਦਾ ਪਾਵੇ ਨਾ ਝਾਤ, ਕਿੱਥੇ ਗਿਆ ਸੱਚਦਾ ਨੱਸਕੇ।
ਸਿਖੀ ਹੋਈ ਖੁਆਰ, ਕੋਈ ਨਾ ਰਾਖਾ ਰਿਹਾ ਜਾਗਦਾ।
ਖੇਤੀ ਖਾਂਦੀ ਏ ਵਾੜ,ਰਾਖੇ ਕਰਨ ਚੋਰੀਆਂ ਠੱਗੀਆਂ।

[ਆਯਾ ਇਕ ਸਿਪਾਹੀ ਤੇ ਇਕ ਕੈਦੀ ਹਥਕੜੀ ਲੱਗਾ।)

ਲਖਦਾਤਾ ਸਿੰਘ- ਸੰਤਰੀ ਜੀ! ਜ਼ਰਾ ਠਹਿਰਨਾ।

ਸੰਤਰੀ- ਸਰਦਾਰ ਜੀ! ਕੀਹ ਹੁਕਮ ਹੈ?

ਲਖਦਾਤਾ ਸਿੰਘ- ਇਸ ਸਿਖ ਨੂੰ ਹਥਕੜੀ ਕਿਉਂ ਲਾਈ ਹੈ?

ਸਿਪਾਹੀ-ਅਦਾਲਤ ਤੋਂ ਦੋ ਸਾਲ ਕੈਦ ਹੋਇਆ ਹੈ।

ਲਖਦਾਤਾਸਿੰਘ - ਕਿਉਂ?

ਸਿਪਾਹੀ —ਚੋਰੀ ਕੀਤੀ ਸੂ।

ਲਖਦਾਤਾ ਸਿੰਘ—ਸਿਖ ਹੋਕੇ ਚੋਰੀ?

ਕੈਦੀ—ਸਰਦਾਰ ਜੀ ਝੂਠ ਕੂੰਦਾ ਹੈ।

ਲਖਦਾਤਾ ਸਿੰਘ—ਸੱਚ ਕੀ ਹੈ?

ਕੈਦੀ—ਜੀ ਮੈਂ ਤਸੀਲਦਾਰ ਨੂੰ ਪੱਠੇ ਨਹੀਂ ਦਿੱਤੇ ਸਨ, ਓਨ ਠਾਣੇਦਾਰ ਨੂੰ ਕਿਹਾ,ਓਨ ਝੂਠੇ ਉਗਾਹ ਲਿਖਾਕੇ ਮੈਨੂੰ ਸਜ਼ਾ ਦੁਆ ਦਿਤੀ। ਮੈਨੂੰ ਰਾਜਾ ਜੀ ਦੇ ਚਰਨਾਂ ਦੀ ਸੌਂਹ ਹੈ—ਮੇਰੇ ਪਿਉ ਦਾਦਾ ਸਰਕਾਰ ਦੇ ਗੈਂਥੀ ਸਨ—ਮੈਂ ਕਦੇ ਐਸਾ ਪਾਪੀ ਨਹੀਂ ਹੋ ਸਕਦਾ। ਪਿੰਡੋਂ ਮੇਰੀ ਸਾਖ ਪੁੱਛੀ ਜਾਵੇ।

[ਗਏ ਸਿਪਾਹੀ ਤੇ ਕੈਦੀ

ਇਕ ਭੀੜ ਜੱਟਾਂ ਦੀ ਆਈ

ਲਖਦਾਤਾ ਸਿੰਘ—ਖਾਲਸਾ ਜੀ! ਕਿਥੋਂ ਆਏ ਹੋ?

ਮੋਹਰੀ-ਕੁਫਰ ਕਚੈਹਰੀ ਤੋਂ।

ਲਖਦਾਤਾ ਸਿੰਘ—ਅਦਾਲਤ ਤੋਂ ਆਏਹੋ?

ਮੋਹਰੀ —ਹੁਣ ਕਾਹਦੀਆਂ ਅਦਾਲਤਾਂ।

ਲਖਦਾਤਾ ਸਿੰਘ—ਕਿਉਂ ਬਈ?

ਮੋਹਰੀ—ਸਰਦਾਰ ਜੀ ! ਈਸਬ ਗੋਲ ਤੇ ਕੁਝ ਨਾ ਫੋਲ। ਆਹ ਸਾਹਮਣੇ ਹੀ ਵੇਖੋ, ਪੱਠੇ ਨਾ ਦੇਣ ਨੂੰ ਧਰਮ ਦੀ ਮੂਰਤ ਮਾਰਿਆ ਗਿਆ ਜੇ। ਜੇਹੜਾ ਝੂਠ ਬੋਲੇ, ਬਾਣੀ ਪੜ੍ਹੇ, ਕੀੜੀ ਨਾ ਦੁਖਾਵੇ ਦੋ ਵਰਹੇ ਕੈਦ। ਕਾਹਦੀਆਂ ਅਦਾਲਤਾਂ ਤੇ ਕਾਹਦੇ ਨਿਆਂ ?

ਲਖਦਾਤਾ ਸਿੰਘ—ਤੁਸੀਂ ਰਾਜਾ ਜੀ ਪਾਸ ਅਪੀਲ ਕਰੋ।

ਸਾਰੇ—(ਹੱਸਕੇ) ਰਾਜਾ ਜੀ ਸੁਣਨ ਵਾਲੇ ਹੁੰਦੇ ਤਾਂ ਝੋਰਾ ਕਾਹਦਾ ਸੀ।

ਲਖਦਾਤਾ ਸਿੰਘ—ਤੁਹਾਡੇ ਪਿੰਡ ਦਾ ਕੀ ਨਾਉਂ ਹੈ? ਠਾਣੇਦਾਰ ਦਾ ਕੀ ਪਤਾ ਹੈ? ਇਸ ਸਿੰਘ ਦਾ ਕੀ ਨਾਉਂ ਹੈ ?

ਮੋਹਰੀ—ਪਿੰਡ ਦਾ ਨਾ ਮੁਰਾਦ ਪੁਰਾ ਹੈ, ਠਾਣੇਦਾਰ ਲਾਲਚ ਬੇਗ ਹੈ, ਤਸੀਲਦਾਰ ਲੋਭ ਲਹਿਰ ਦਾਸ ਹੈ, ਇਸ ਸਿੰਘ ਦਾ ਨਾਂ ਧਰਮ ਸਿੰਘ ਹੈ, ਸਾਡੇ ਪਿੰਡ ਦਾ ਏ ਹੀਰਾ ਹੈ। ਹਾਂ ਸਚੀਂ, ਹਾਕਮ ਦਾ ਨਾਉਂ ਲੰਪਟ ਸਿੰਘ ਹੈ।

ਲਖਦਾਤਾ ਸਿੰਘ—(ਅਪਨੇ ਆਪ ਨਾਲ) ਚੰਗਾ ਵੋ ਢੁਕਾ ਹੈ।

(ਭੀੜ ਵਲ) ਹੱਛਾ ਖਾਲਸਾ ਜੀ, ਜੋ ਵਾਹਿਗੁਰੂ ਦੀ ਰਜ਼ਾ। ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤਹ।

ਭੀੜ— ਵਾਹਿਗੁਰੂ ਜੀ ਕੀ ਫਤਹ, ਸਰਦਾਰ ਜੀ !

[ਸਾਰੇ ਲੰਘ ਗਏ

(ਵਿਧਵਾ ਤੇ ਯਤੀਮ ਗ਼ਮ ਦੇ ਗੋਤੇ ਵਿਚ ਬੈਹ ਜਾਂਦੇ ਹਨ)

ਲਖਦਾਤਾ ਸਿੰਘ—(ਇਕਲਵੰਜੇ)

ਮੇਰੀ ਗਫਲਤ ਬੁਰੇ ਫਲ ਲਿਆਈ,
ਮੇਰੀ ਭੁੱਲਾਂ ਦੀ ਵਾੜੀ ਖਿੜ ਆਈ।
ਦੁਖ ਫੈਲਿਆ ਚਾਰ ਚੁਫੇਰੇ
ਸੁਖ ਮਾਣਿਆਂ ਮੈਂ ਹਾਇ ਮੇਰੇ !
ਇਕ ਤਾਂ ਪੰਥ ਸੀ ਸਿਖਰੋਂ ਡਿੱਗਾ
ਦੂਜੇ ਪਰਜਾ ਦਾ ਰੁੜ ਗਿਆ ਬੁੱਗਾ।

ਤੰਦ ਕੀ, ਏਥੇ ਵਿਗੜੀ ਹੈ ਤਾਣੀ
ਉਤ ਆਵਾ ਹੀ ਸਾਰਾ ਵਿਹਾਣੀ;
ਐਪਰ ਦੋਸ ਹੈ ਸਾਰਾ ਹੀ ਮੇਰਾ।
ਜਿਸਨੇ ਕੀਤਾ ਕਦੀ ਨਹੀਂ ਫੇਰਾ।
ਹੋਕੇ ਸੇਵਕ ਨਾ ਉੱਮਤ ਸੰਭਾਲੀ
ਹੋਕੇ ਮਾਲਕ ਨਾ ਪਰਜਾ ਮੈਂ ਪਾਲੀ।
ਮੈਂ ਸਾਂ ਰਾਖਾ ਸੋ ਸੁੱਤਾ ਮਹੱਲੀਂ
ਚੋਰਾਂ ਤਾੜੀ ਘੜੀ ਏ ਸਵੱਲੀ,
ਉੱਮਤ ਗੁਰ ਦੀ ਲੁਟੀ ਦਿਨ ਦਿਹਾੜੇ,
ਮੇਰੇ ਬੈਠਿਆਂ ਪੈ ਗਏ ਹਨ ਧਾੜੇ।

(ਆਏ ਚਾਰ ਕਹਾਰ ਚਿਕ ਮੰਜਾ ਚੁਕੀ ਇਕ ਬੁਢੀ ਨਾਲ ਰੋਂਦੀ ਅਉਂਦੀ ਹੈ)

ਲਖਦਾਤਾ ਸਿੰਘ—ਮਾਈ! ਸੁਖ ਤਾਂ ਹੈ?

ਮਾਈ—ਵੀਰਾ! ਲੁਟੀ ਗਈ, (ਢਿੱਡ ਤੇ ਹੱਥ ਮਾਰਕੇ) ਲੋੜ੍ਹਾ ਵੇ, ਰੁੜ੍ਹ ਗਈ!

ਲਖਦਾਤਾ ਸਿੰਘ—ਮਾਈ! ਹੋਇਆ ਕੀ ਹੈ?

ਮਾਈ—ਲੋਂਧੀ, ਸਿਰੋਂ ਨੰਗੀ, ਨਿਖੱਫਣੀ ਦਾ ਇਕੋ ਪੁਤ, ਅੱਜ ਪੱਤੀਦਾਰਾਂ ਨੇ ਪਾਣੀ ਦੀ ਵੱਟ ਤੋਂ ਖੁਣਸਕੇ ਮਾਰ ਘੱਤਿਆ।

ਲਖਦਾਤਾ ਸਿੰਘ - ਮਰ ਹੀ ਗਿਆ?

ਮਾਈ— ਨਹੀਂ ਮੋਇਆ ਤਾਂ ਮਰ ਜਾਊ?

ਲਖਦਾਤਾ ਸਿੰਘ—ਹੈ ਕਿੱਥੇ?

ਮਾਈ · ਆਹ ਵੇਖਾਂ ਮੰਜੇ ਪਾਈ ਹਸਤਪਤਾਲ ਲਈ ਜਾਂਦੀ ਹਾਂ, ਮਗਰ ਸਿਪਾਹੀ ਆਉਂਦੇ ਹਨ।

ਲਖਦਾਤਾ ਸਿੰਘ—ਮਾਰਨ ਵਾਲੇ ਕਿੱਥੇ ਹਨ?

ਮਾਈ – ਭੱਜ ਗਏ।

[ਆਇਆ ਇਕ ਸਿਪਾਹੀ

ਸਿਪਾਹੀ—ਬੁਢੀਏ ਖੜੋ ਰਹੀ ਹੈਂ?

ਲਖਦਾਤਾ ਸਿੰਘ—ਮੈਂ ਅਟਕਾਇਆ ਸੀ, ਹੋਇਆ ਕੀ ਹੈ?

ਸਿਪਾਹੀ—ਪਾਣੀ ਲਾਉਣ ਲਗੇ ਲੜ ਪਏ, ਇਹ ਕੱਲਾ ਸੀ, ਦੂਏ ਬਾਹਲੇ ਸਨ, ਛਵ੍ਹੀਆਂ ਨਾਲ ਉਡਾ ਕਢਿਆ ਨੇ।

ਲਖਦਾਤਾ ਸਿੰਘ—ਬਚੇਗਾ ਕਿ ਨਹੀਂ?

ਸਿਪਾਹੀ—ਉਮੈਦ ਤਾਂ ਹੈ, ਸਿਰ ਦੀ ਸੱਟ ਕਰੜੀ ਹੈ, ਪਰ ਡਾਕਟਰ ਸਿਆਣਾ ਹੈ, ਕੋਈ ਇਕ ਆਦਮੀ ਰੱਬ ਦੇ ਭੈ ਵਾਲਾ ਸਾਡੇ ਬੀ ਆ ਗਿਆ ਹੈ।

ਲਖਦਾਤਾ ਸਿੰਘ—ਏਹ ਲੜਨ ਵਾਲੇ ਕੌਣ ਹਨ?

ਸਿਪਾਹੀ—ਹੋਰ ਭੀ ਕਿਸੇ ਵਿਚ ਸਾਹ ਸੱਤਿਆ ਰਹਿ ਗਈ ਹੈ। ਡਾਕੇ ਤੇ ਖ਼ੂਨ ਜਾਂ ਸਰਹੱਦ ਦੇ ਪਠਾਣ ਯਾ ਮਾਝੇ ਮਾਲਵੇ ਦੇ ਖਾਲਸਾ ਬਹਾਦਰ।

ਲਖਦਾਤਾ ਸਿੰਘ—ਡਾਕੇ ਤੇ ਖ਼ੂਨ ਨਾਲ ਸਿਖਾਂ ਦਾ ਨਾ ਜੁੜ ਗਿਆ ਹੈ?

ਸਿਪਾਹੀ—ਕਰਤੂਤਾਂ ਜੋੜਦੀਆਂ ਹਨ ਕੇ। ਘਰ ਬਾਹਰ ਛੱਡ ਬਾਰ ਵਿਚ ਗਏ ਉਥੇ ਜਾਕੇ ਕੇਹੜੇ ਟਲੇ ਹਨ?

ਲਖਦਾਤਾ ਸਿੰਘ--ਵਿਦਯਾ ਦੇ ਘਾਟੇ।

ਸਿਪਾਹੀ-ਤੇ ਸਿੱਖਾਂ ਪੜ੍ਹਕੇ ਬੀ ਕੀਹ ਸਵਾਰਿਆ ਹੈ?

ਲਖਦਾਤਾ ਸਿੰਘ—ਕਿਉਂ?

ਸਿਪਾਹੀ—ਲੜਾਈ ਸਿਖਾਂ ਦੀ ਲਾੜੀ ਹੈ। ਜੇ ਬਾਹਰੋਂ ਵੈਰੀ ਆ ਪਵੇ ਤਾਂ ਲੜਾਈ ਬਾਹਰ ਆ ਗਈ, ਸਿਖਾਂ ਰਲਕੇ ਮਾਰ ਲਿਆ। ਜੇ ਬਾਹਰ ਨਾ ਲੋੜ ਰਹੀ ਤਾਂ ਲੜਾਈ ਅੰਦਰ। "ਖਾਲਸਾ ਸੋ ਜੋ ਕਰੇ ਨਿਤ ਜੰਗ" ਭਾਵੇਂ ਵੈਰੀਆਂ ਨਾਲ ਭਾਵੇਂ ਸੱਜਨਾਂ ਨਾਲ।

ਲਖਦਾਤਾ ਸਿੰਘ—ਮੰਤਰੀ! ਤੇਰੀ ਰਾਇ ਸਿਖਾਂ ਬਾਬਤ ਬੜੀ

ਖਰਾਬ ਹੈ ।

ਸਿਪਾਹੀ—ਗੱਲ ਹੀ ਸੱਚ ਹੈ ਜੀ ! ਮੈਂ ਕੋਈ ਝੂਠ ਤਾਂ ਨਹੀਂ ਆਖਦਾ, ਤੇ ਆਪ ਕੇਹੜਾ ਮੈਂ ਨਾਦੂ ਖਾਂ ਸਰਾਫ ਹਾਂ, ਮੈਂ ਭੀ ਤਾਂ ਇਸੇ ਗੱਲੇ ਦੀ ਇਕ ਮੁਕਾਲੀ ਭੇਡ ਹਾਂ ।

ਲਖਦਾਤਾ ਸਿੰਘ—ਸਿੰਘ ਤੋਂ ਭੇਡ ।

ਸਿਪਾਹੀ—ਸਿੰਘ ਜੀ (ਹਾਹੁਕਾ ਲੈਕੇ) ਸਿੰਘਊ ਦੇ ਸਮੇਂ ਲੰਘ ਗਏ, ਹੁਣ ਤਾਂ:-

ਸ਼ੀਂਹ ਵੱਸਦਾ ਹੈ ਵਿਚ ਅੱਯੜਾਂ ਦੇ,
ਵਾਂਙ ਬੱਕਰੀ ਬੋਲੀਆਂ ਪਾਂਵਦਾ ਹੈ;
ਲੜਦਾ ਕੁੱਕੜਾਂ ਵਾਂਙ ਹੈ ਆਪ ਵਿਚੀਂ,
ਬਿੱਜੂ ਵਾਂਙ ਕੁਧਾਨ ਨੂੰ ਖਾਂਵਦਾ ਹੈ;
ਛਲੀਆ ਲੂਮੜੀ, ਲੰਪਟ ਹੈ ਵਾਂਙ ਹਾਥੀ,
ਸੱਪਨੀ ਵਾਂਙ ਖੁਦਗਰਜ਼ ਦਿਸਾਂਵਦਾ ਹੈ;
ਹੁਣ ਤਾਂ ਗਿੱਦੜੋਂ ਹੋਇ ਨਖਿੱਧ ਰਿਹਾ,
ਐਵੇਂ ਨਾਉਂ ਦਾ ਸਿੰਘ ਸਦਾਂਵਦਾ ਹੈ ।
ਜਿਸਦੀ ਧਾਕ ਤੋਂ ਕਾਬਲ ਕੰਧਾਰ ਕੰਬੇ,
'ਸਿਖੜਾ' ਆਖਕੇ ਲੋਕ ਬੁਲਾਂਵਦੇ ਹੁਣ।
ਜਿਸਦੇ ਧਰਮ ਨੇ ਧਰਤ ਅਹਿੱਲ ਕੀਤੀ,
ਜੇਲਖਾਨੀਆ ਲੋਕ ਕੁਆਂਵਦੇ ਹੁਣ ।
ਡੁਬਦੇ ਪਾਰ ਕੀਤੇ ਜਿਸਨੇ ਹੱਥ ਦੇਕੇ,
ਤੂੰਗ ਚੱਪਣੀ ਓਸ ਡੁਬਾਂਵਦੇ ਹੁਣ।
ਰਿਸ਼ੀ ਬੀਰ ਤੇ ਨਹੀਂ ਹੈ ਉਪਕਾਰੀ,
ਸਿੰਘ ਨਾਮ ਦਾ ਸਿੰਘ ਸਦਾਂਵਦੇ ਹੁਣ ।

ਮਾਈ--ਵੀਰੋ ! ਬੋਲੀਆਂ ਫੇਰ ਪਾਯਜਾ ਜੇ, ਮੈਂ ਨਿਮਾਣੀ ਦਾ ਤਾਂ ਬੇੜਾ ਸ਼ਹੁ ਦਰਿਆ ਵਿਚ ਰੁੜ੍ਹਿਆ ਜਾਂਦਾ ਹੈ ।

ਲਖਦਾਤਾ ਸਿੰਘ—ਮਾਈ ਭੁੱਲ ਗਿਆ, ਜਾਓ ਕਹਾਰੋ, ਜਲਦੀ ਜਾਓ । ਖਬਰੇ ਰਾਜਾ ਨੂੰ ਬੀ ਖਬਰ ਹੋ ਜਾਏ ਤੇ ਤੁਹਾਡਾ

ਭਲਾ ਹੋ ਜਾਏ ।

ਮਾਈ— ਜਾਹ ਵੀਰਾ ! ਆਪਣੇ ਘਰ ਜਾਕੇ ਸੌਂ, ਰਾਜਾ ਜੀ ਦੇਕੰਨ ਨਾ ਹੋਏ ਕੋਈ ਸਿਆਹੀ ਚੱਟ ਕਾਗਤਾਂ ਦੇ ਪੜਦੇਹੋਏਜੋ ਹਵਾ ਵਿਚੋਂ ਨਮੀ ਚੂਸ ਲੈਣਗੇ ।

ਲਖਦਾਤਾ ਸਿੰਘ - (ਰੋਕੇ) ਸੱਚ ਹੈ ।

[ਗਏ

(ਵਿਲਕਦੇ) ਹਾਇ ! ਹਾ !! ਅੰਧੇਰ ਜੀ, ਅੰਧੇਰ ਕੈਸਾ ਛਾਗਿਆ,
ਓ ਪੰਥ ਦੂਲਾ ਮੁਕਤ ਵਾਲਾ, ਕਾਂਪ ਕੈਸੀ ਖਾ ਗਿਆ,
ਜੋ ਵੀਰ ਵੀਰ ਕੁਆਂਵਦਾ, ਆਪਾ ਭਰਾਵੋਂ ਵਾਰਦਾ,
ਹੁਣ ਵੱਟ ਤੋਂ ਖਿਚ ਡਾਂਗ ਮਾਰੇ, ਵੀਰ ਪਾਰ ਬੁਲਾਂਵਦਾ,
ਜੋ ਸੰਗਤਾਂ ਲਾ ਬੈਠਦਾ, ਦੀਵਾਨ ਸੋਹਣੇ ਜੋੜਦਾ,
ਹੁਣ ਭਰ ਰਿਹਾ ਹੈ ਜੇਲਖਾਨੇ, ਜਾਂ ਕਲਾਲਾਂ ਲੋੜਦਾ,
ਹੈ ਬੀਰਤਾ ਦੀ ਕੀਰਤੀ ਨੂੰ, ਆਪ ਵੱਟੇ ਲਾ ਰਿਹਾ,
ਹੋ ਘੁਲੱਕੜ ਵੀਰ ਮਾਰੇ, ਦਾਓ ਪੁੱਠਾ ਪਾ ਰਿਹਾ,
ਹੈ ਵਿਦਿਆ ਦੀ ਦੌੜ ਲੱਗੀ ਲੋਕ ਨੱਠੇ ਜਾ ਰਹੇ,
ਏ ਪਿਆ ਬੋਤਲ ਲਹਿਰ ਅੰਦਰ, ਸਮੇਂ ਹਾਇਬਿਲਾਰਹੇ।
ਨਾ ਧਰਮ ਨੇੜੇ ਆਂਵਦਾ, ਵਿੱਦਜਾ ਨਾ ਢੇਗ ਪਾਂਵਦੀ,
ਹੈ ਗੱਲ ਮੁਕਦੀ ਪੰਥ ਦੀ, ਬੇੜੀ ਰੁੜ੍ਹੀ ਹੈ ਜਾਂਵਦੀ।
ਸਭ ਸੋਚਦੇ ਬਰ ਆਪਣਾ, ਆਵੇ ਭਿੜਨਵਿਚਲਗਰਹੇ।
ਹਾਂ ਵੇਖਦੇ ਨਾ ਪੰਥ ਹਾਨੀ, ਝੱਖੜ ਸਿਰਾਂ ਤੇ ਵਗ ਰਹੇ।
ਸਾਂਝੀ ਮੁਸੀਬਤ ਆ ਪਈ, ਸਾਂਝੇ ਦੁਖਾਂ ਨੇ ਘੇਰਿਆ,
ਸਾਂਝੀ ਅਕਲ ਦੀ ਲੋੜ ਹੈ, ਜੇ ਚਾਹੇ ਪਾਸਾ ਫੇਰਿਆ,
ਸਾਂਝੀ ਸਮਰਥਾ ਲੋੜੀਏ, ਸਾਂਝੇ ਦੁਖਾਂ ਦੇ ਦਲਨ ਨੂੰ,
ਇਕ ਜਾਨ ਹੀਲਾ ਲੋੜੀਏ, ਸਾਂਝੇ ਸਫਰ ਦੇਚਲਨ ਨੂੰ।
ਆਪਾ ਧੜਾਪੀ ਹੈ ਪਈ, ਕੀ ਹੋਇਗਾ ਭਗਵੰਤ ਜੀ ?
ਹੈ ਤੁਸਾਂ ਪਾਇਆ ਕੰਮ ਭਾਰਾ, ਮੈਂ ਨਹੀਂ ਬਲਵੰਤ ਜੀ।
ਆ ਆਪ ਤੁਠੋ ਸਤਿਗੁਰੂ, ਰੁੜ੍ਹਦਾ ਬਚਾਵੋ ਸੁੱਤ ਏ,
ਜੋ ਆਪ ਗੋਦੀ ਲਿਆ ਸੀ, ਕਹਿੰਦੇ 'ਪਜਾਰਾ ਪੁਤ ਏ'।

ਨਿਜ ਜਾਏ ਜਿਸਤੋਂ ਵਾਰਕੇ, ਸਤਿਗੁਰ ਕਿਹਾਏਵਾਕਸੀ,
'ਲਖ ਬੇਟਿਓਂ ਮੈਂ ਵਾਰ ਸੱਟੇ, ਆਪਨੇ ਸੁਤ ਚਾਰ ਜੀ'
ਅਜ ਓਸ ਪਜਾਰੇ ਬੇਟੜੇ ਨੂੰ ਆਪ ਸਤਿਗੁਰ ਰੱਖੀਓ,
ਔਗੁਣ ਮਿਟਾਕੇ ਓਸਦੇ, ਕਿਰਪਾ ਨਜ਼ਰ ਭਰ ਤੱਕੀਓ।

## ਤੇਹਰਵੀਂ ਝਾਕੀ-- ਦਰਬਾਰ

ਆਯਾ ਲਖਦਾਤਾ ਸਿੰਘ ਯਤੀਮ ਬਚੇ ਤੇ
ਵਿਧਵਾ ਇਸਤ੍ਰੀ ਸਣੇ ਅਪਣੇ ਦਰਬਾਰ ਵਿਚ

ਵਜੀਰ— ਸ਼ੁਕਰ ਹੈ। ਲਖ ਲਖ ਸ਼ੁਕਰ ਹੈ, ਹਜ਼ੂਰ ਦੇ ਦਰਸ਼ਨ ਹੋਏ।

ਸੇਨਾਪਤ— ਘੋਲੀਆਂ ਉਨ੍ਹਾਂ ਰਾਹਾਂ ਤੋਂ ਜਿਨ੍ਹਾਂ ਨੇ ਹਜ਼ੂਰ ਨੂੰ ਐਥੇ ਆਂਦਾ।

ਦੀਵਾਨ— ਮੱਛੀ ਵਾਂਙ ਤੜਫਦਿਆਂ ਨੂੰ ਸ੍ਵਾਂਤੀ ਬੂੰਦ ਆਮਿਲੀਹੈ।

ਉਪਮੰਤਰੀ—ਸਰਕਾਰ ਮੈਂ ਸੁੱਖਣਾਂ ਸੁਖੀ ਸੀ ਕਿ ਹਜ਼ੂਰਦੇਦਰਸ਼ਨ ਹੋਣ ਤਾਂ ਰਾਗ ਰੰਗ ਦਾ ਇਕ ਜਲਸਾ ਉੱਡੇਗਾ।

ਲਖਦਾਤਾ ਸਿੰਘ—(ਅਪਨੇ ਆਪ ਨਾਲ) ਹਾਇ! ਮੇਰੇ ਲਈ ਸੁੱਖਣਾਂ ਬੀ ਪਾਪ ਭਰੀਆਂ।

ਮਖੌਲੀਆ—ਵਾਹ ਵਾਹ ਸੱਚ।

ਵਾਹ ਵਾਹ ਰੁਝੂ ਤੇ ਵਾਹ ਵਾਹ ਪੱਚ,
ਵਾਹ ਵਾਹ ਹੀਰੇ ਕਰਨੇ ਕੱਚ।
ਅੱਖਾਂ ਹੱਸਣ, ਅੰਦਰ ਗੱਚ,
ਵਾਹ ਵਾਹ ਥਿਬਕਣ, ਵਾਹ ਵਾਹ ਨੱਚ।

ਲਖਦਾਤਾ ਸਿੰਘ—ਮੰਤ੍ਰੀ! ਸਰਕਾਰ ਚਾਹੁੰਦੀ ਹੈ ਕਿ ਕੁਛ ਨਕਸ਼ੇ

ਬਹੁਤ ਛੇਤੀ ਤਿਆਰ ਹੋਕੇ ਪੇਸ਼ ਹੋਣ। ਇਕ ਵਿੱਚ ਇਹ ਹੋਵੇ ਕਿ ਸਿਖਾਂ ਦੀ ਸਾਰੀ ਵੱਸੋਂ (ਹਿੰਦੁਸਤਾਨ ਵਿਚ) ਕਿੰਨੀ ਹੈ ਤੇ ਹੋਰਨਾਂ ਨਾਲ ਕੀ ਨਿਸਬਤ ਗੇਣਤੀ ਦੀ ਹੈ ?

ਦੂਸਰਾ ਇਹ ਕਿ ਸਿਖ ਸੁਕਾਰੀ ਨੌਕਰੀ, ਵਪਾਰ ਤੇ ਜ਼ੇਲ੍ਹਖਾਨਿਆਂ ਵਿਚ ਕਿਸ ਗਿਣਤੀ ਵਿਚ ਹਨ ? ਪੜ੍ਹੇ ਫੀ ਸਦੀ ਕਿੰਨੇ ਹਨ ?

ਦੋ ਨਕਸ਼ੇ ਖਾਸ ਅਪਨੀ ਰਿਆਸਤ ਦੇ ਤਿਆਰ ਹੋਣ ਕਿ ਰਿਆਸਤ ਦੀ ਵਸੋਂ ਕਿੰਨੀ ਹੈ ? ਕਿੰਨੇ ਮਦਰੱਸੇ ਹਨ, ਕਾਰੀਗਰੀ ਸਿਖਲਾਣ ਦੇ ਆਸ਼ਰਮ ਕਿੰਨੇ ਹਨ ? ਸਰਕਾਰੀ ਨੌਕਰੀ ਵਿਚ ਸਿਖ ਕਿੰਨੇ ਹਨ, ਧਰਮਸਾਲਾਂ ਤੇ ਮੰਦਰਾਂ ਵਿਚ ਕਿੰਨੇ ਹਨ ? ਪ੍ਰਸਿੱਧ ਸਿਖਾਂ ਦੇ ਆਚਰਨ ਬਾਬਤ ਆਮ ਰਾਇ ਕੀ ਹੈ ?

ਜੇਲ ਖਾਨਿਆਂ ਵਿਚ ਸਿਖ ਕਿੰਨੇ ਹਨ, ਕਿਸ ਕਿਸ ਜੁਰਮ ਵਿਚ ਸਿਖ ਵਿਸ਼ੇਸ਼ ਕਰਕੇ ਸਜ਼ਾ ਪਾਉਂਦੇ ਹਨ, ਕੀਹ ਤਦਬੀਰਾਂ ਜੁਰਮ ਦੇ ਘਟਾਉਣ ਦੀਆਂ ਹੋ ਸਕਦੀਆਂ ਹਨ ?

ਇਕ ਨਕਸ਼ੇ ਵਿਚ ਸਾਰੇ ਸਰਕਾਰੀ ਉਹਦੇਦਾਰਾਂ ਦੀ ਸਰਵਿਸਬੁਕ (ਨੌਕਰੀ ਦੇ ਚੰਗੇ ਮੰਦੇ ਤੇ ਆਚਰਨ ਦੇ ਹਾਲ ਦੱਸਣ ਵਾਲੀ ਕਤਾਬ)ਦਾ ਖੁਲਾਸਾ ਦਰਜ ਹੋਵੇ ।

ਇਕ ਇਸ਼ਤਿਹਾਰ ਅਖਬਾਰਾਂ ਵਿਚ ਦਿਓ ਕਿ ਸਰਕਾਰ ਨੂੰ ਇਕ ਨਾਇਬ ਵਜ਼ੀਰ ਦੀ ਲੋੜ ਹੈ। ਲਾਇਕ ਹੋਵੇ, ਅਪਨੀਆਂ ਸਨਦਾਂ ਅਰਜ਼ੀ ਨਾਲ ਭੇਜੇ, ਅਸੀਂ ਦੇਖਿਆ ਚਾਹੁੰਦੇ ਹਾਂ, ਕਿ ਲਾਇਕ ਸਿੱਖ ਕਿੰਨੇਕੁ ਹਨ। ਜਾਓ ਇਸ ਹੁਕਮ ਦੀ ਹੁਣੇ ਤਾਮੀਲ ਕ਼ਰਕੇ ਨਤੀਜੇ ਸਮੇਤ ਪੇਸ਼ ਕਰਨਾ ।

[ਵਜ਼ੀਰ ਜਾਂਦਾ ਹੈ ਤੇ ਦਰਬਾਰ ਤੇ ਉਦਾਸੀ
ਛਾ ਜਾਂਦੀ ਹੈ ਸਭ ਸਿਰ ਝੁਕਾ ਬੈਠਦੇ ਹਨ।

ਲਖਦਾਤਾ ਸਿੰਘ—(ਭੈਰਵੀ ਦੀ ਦੁਖ ਭਰੀ ਸੁਰ ਵਿਚ ਗਾਂਵਦਾ ਹੈ)

ਦਿਲ ਭਰ ਆਯਾ ਪੰਥ ਦੀ ਹਾਲਤ ਪਰੇਸ਼ਾਂ ਦੇਖਕੇ,
ਨੈਨ ਰੋਂਦੇ ਲਾਇ ਛਹਬਰ ਹਾ ! ਉਜਾੜਾਂ ਦੇਖਕੇ।
ਦਿਹੁਰੇ ਸ਼ਹੀਦਾਂ ਦੇ ਪਏ ਕੀ ਸਿਖਯਾ ਹਨ ਦੇ ਰਹੇ,
ਕੁਛ ਸਿੱਖ ਲੈ ਪਿਛਲੇ ਹੀ ਖੰਡਰ ਤੇ ਵਿਰਾਨਾਂ ਦੇਖਕੇ।
ਉਲਟਕੇ ਵਰਕੇ ਕਦੀ ਇਤਹਾਸ ਦੇ ਪੜ੍ਹ ਸਮਝਣੇ,
ਪੂਰਨੇ ਕੀਹ ਵਾਹ ਗਏ ਵਡੇ ਜ਼ਮਾਨਾਂ ਦੇਖਕੇ।
ਬੁਲਬੁਲ ਖਿਜ਼ਾਂ ਵਿਚ ਰੋਂਵਦੀ, ਚੇਤੇ ਬਸੰਤ ਰੁਆ ਰਹੇ,
ਹੋਸ਼ ਕਰ ਲਓ ਮਿੱਤਰੋ ਐਸੀ ਦਸ਼ਾ ਹਾਂ ਦੇਖਕੇ।
ਅੱਜ ਮਿਟੀ ਰੁਲ ਰਹੀ ਅਪਨੀ ਦਸ਼ਾ ਹੈ ਕੰਗਲੀ,
ਸੂਰਜ ਕਦੀ ਸ਼ਰਮਾਉਂਦਾ ਸੀ ਤੇਜ ਸਾਡਾ ਦੇਖਕੇ।
ਦਿਲ ਤਾਂ ਲੋਚਾਂ ਲੋਚਦਾ ਉਠੇ ਕਿਵੇਂ ਏ ਕੌਮ, ਪੈ
ਬੈਠ ਜਾਂਦਾ ਸੱਜਨਾਂ ਦਾ ਹਾਲ ਮਾੜਾ ਦੇਖਕੇ।
ਕੀ ਕੁਈ ਕਿਸਮਤ ਨੂੰ ਰੋਵੇ, ਜਦ ਨਾ ਸਮਝੇ ਕੌਮ ਏ,
ਅਪਨੀ ਹਾਲਤ ਦੀ ਤਬਾਹੀ ਤੇ ਉਜਾੜਾ ਦੇਖਕੇ।
ਹੋ ਕਰਾਮਤ ਕੌਮ ਪਲਟੇ ਆਪ ਹੀ ਇਸ ਹਾਲ ਨੂੰ,
ਜਾਗ ਉਠੇ ਤ੍ਰਬਕ ਮਾਨੋਂ ਕੋਈ ਸੁਪਨਾ ਦੇਖਕੇ।
ਹਾਰ ਹਿੰਮਤ ਤੂੰ ਨਾ ਭੋਲੇ ਕੌਮ ਪਿਆਰੇ ਸੱਜਨਾਂ!
ਬਨ ਕੰਡੈਲਾ ਤੇ ਵਡੇਰਾ ਤੇ ਹਨੇਰਾ ਦੇਖਕੇ।

ਆਯਾ ਮੁੜਕੇ ਵਜ਼ੀਰ

ਵਜ਼ੀਰ—ਸ੍ਰੀ ਹਜ਼ੂਰ ਜੀ ਨਕਸ਼ੇ ਹਾਜ਼ਰ ਹਨ।

ਲਖਦਾਤਾ ਸਿੰਘ—ਅੱਛਾ ? ਸੁਨਾਓ।

ਵਜ਼ੀਰ—ਹਜ਼ੂਰ ਮਰਦਮ ਸ਼ੁਮਾਰੀ ਦਸਦੀ ਹੈ ਕਿ ਹਜ਼ੂਰ ਦੀ ਰਜਾਸਤ ਵਿਚ ੫ ਲੱਖ ਦੀ ਵੱਸੋਂ ਹੈ, ਜਿਸ ਵਿੱਚੋਂ

ਤਿੰਨ ਚੌਥਾਈ ਸਿਖ ਹਨ। ਮਦਰੱਸਿਆਂ ਵਿਚ ਸਿਖ ਸੈਂਕੜੇ ਪਿਛੇ ਚਾਰ ਪੜ੍ਹਦੇ ਹਨ, ਪਰ ਸ਼ਰਾਬ ਖਾਨਿਆਂ ਤੇ ਜੇਲਖਾਨਿਆਂ ਵਿਚ ੫੦ ਫੀ ਸਦੀ ਜਾਂਦੇ ਹਨ। ਵਪਾਰ ਤੇ ਕਾਰੀਗਰੀ ਦੇ ਸਭ ਦੁਕਾਨ ਤੇਕਾਰਖਾਨੇਸਿਖਾਂ ਤੋਂ ਛੁਟ ਦੂਸਰੇ ਲੋਕਾਂ ਦੇ ਹਨ, ਪਰ ਕਾਰਖਾਨਿਆਂ ਦੇ ਮਜ਼ੂਰ,ਕੋਠੀਆਂ ਬੈਂਕਾਂਦੇ ਚਪੜਾਸੀ,ਦਫਤ੍ਰਾਂਦੇਅੜਦਲੀ ਗੁਦਾਮਾਂ ਦੇ ਪਹਿਰੇਦਾਰ ਤੇ ਕਾਮੇ ਸਾਰੇਲਗ ਭਗ ਸਿਖ ਹਨ। ਧਰਮਸਾਲਾਂ ਮੰਦਰਾਂ ਵਿਚ ਉਦਾਸੀ ਸਾਧੂ ਪਰ ਅਨਪੜ੍ਹ,ਯਾ ਟੁੱਟੇਖੁੱਥੇ ਭਾਈਹਨ, ਪਰ ਜੂਏ ਖਾਨੇ ਤੇ ਕਲਾਲ ਖਾਨੇ ਤੇ ਨਵੇਂ ਟੁਰੇ ਰਗੜੀ ਹੋਈ ਭੰਗ ਦੀਆਂ ਵਿਕਣ ਵਾਲੀਆਂ ਦੁਕਾਨਾਂ ਤੇ ਸਾਰੇ ਦੇ ਸਾਰੇ ਸਿਖ। ਸਿਖ ਤਕੜੇ ਹੋਣ ਕਰਕੇ ਬਲ ਵਾਲੇ ਹਨ, ਪਰ ਵਿਦਯਾ ਨਾ ਹੋਣ ਕਰਕੇ ਆਪੋਵਿਚ ਲੜਕੇ ਜੇਲਖਾਨੇ ਜਾਂਦੇ ਹਨ, ਜਾਂ ਗਰੀਬ ਹੋਣ ਕਰਕੇ ਲੁਟ ਮਾਰ ਕਰਕੇ ਜੇਲਖਾਨੇ ਜਾਂਦੇ ਹਨ, ਹੋਰ ਜੁਰਮ ਘਟ ਕਰਦੇ ਹਨ। ਇਸੀਤਰਾਂ ਸਾਰੇ ਹਿੰਦੁਸਤਾਨ ਵਿਚ ੩੦ ਕ੍ਰੋੜ ਵਿਚੋਂ ੨੨ ਲਖ ਸਿੱਖ ਹਨ। ਕਦੇ ੫੦ ਲਖ ਹੁੰਦੇ ਸਨ, ਪਰ ਰਾਜ ਗਰਦੀ ਵੇਲੇ ਤੇ ਮਗਰੋਂ ਘਟ ੨ ਕੇ ਏਤਨੇ ਰਹਿ ਗਏ ਹਨ। ਇਨ੍ਹਾਂ ਦੇ ਮੁਕੱਮਲ ਨਕਸ਼ੇ ਹੁਣੇ ਹਾਜ਼ਰ ਹੁੰਦੇ ਹਨ, ਪਰ ਆਮ ਹਾਲਤ ਉਹੋ ਹੈ। ਗਰੀਬੀ ਤੇ ਅਵਿਦਯਾ ਦਾ ਘਰ ਘਰ ਡੇਰਾ ਹੈ।

ਬਾਕੀ ਦੇਸ ਵਿੱਚ ੨੨ ਕੁ ਲਖ ਖਾਲਸੇ ਵਿਚੋਂ ਨਿਰੇ ੯੩੫੫੯ਐਸੇਹਨ ਜੋ ਗੁਰਮੁਖੀ ਅਖਰਾਂਦੇ ਜਾਣੂਹਨ।ਜੇ ਅੰਗ੍ਰੇਜ਼ੀ ਤਾਲੀਮ ਦਾ ਹਿਸਾਬ ਲਾਈਏ ਤਾਂ ੧੪੧ ਸਿਖਾਂ ਵਿਚੋਂ ਇਕ ਪੜ੍ਹਿਆ ਹੈ,ਜੇ ਉਚੀ ਤਾਲੀਮ ਵਲ ਤੱਕੀਏ ਤਾਂ ਪੰਜਾਬ ਵਿਚ ਸਿਖ ਕੇਵਲ ੧੨ਐਮ.ਏ.ਹਨ।ਪੰਜਾਬ ਦੇ ਇਲਾਕੇ ਵਿਚ ੩੧੯ ਨਿਜ ਦੇ ਸਕੂਲ ਹਨ,ਜਿਨਾਂ ਵਿਚ ਸਿਖਾਂ ਦੇ ੩ ਹਾਈ ੫ ਮਿਡਲ ਸਕੂਲ ਹਨ।

ਲਖਦਾਤਾ ਸਿੰਘ--ਅਰਜ਼ੀਆਂ ਆਈਆਂ ?

ਵਜ਼ੀਰ-ਜੀ ਹਜ਼ੂਰ ਦੋ ਸੌ ਚਾਰ ਆਈਆਂ ਹਨ ।

ਲਖਦਾਤਾ ਸਿੰਘ-ਸਿਖਾਂ ਦੀਆਂ ਕਿੰਨੀਆਂ ਹਨ ?

ਵਜ਼ੀਰ-ਹਜ਼ੂਰ ਦੋ ਹਨ ।

ਲਖਦਾਤਾ ਸਿੰਘ -ਉਹ ਦੋਵੇਂ ਸੁਣਾਓ ।

ਵਜ਼ੀਰ -ਸਤ ਬਚਨ ਹਜ਼ੂਰ ! ਪਹਿਲੀ ਅਰਜ਼ੀ ਇਉਂ ਹੈ:—

ਸਾਡੇ ਸਿਖੀ ਦੇ ਸਚੇ ਮਲਾਹ ਮਹਾਰਾਜਾ ਸਾਹਿਬ !

ਇਸ਼ਤਿਹਾਰਾਂ ਤੋਂ ਪਤਾ ਲੱਗਾਹੈ ਕਿ ਸ੍ਰੀ ਹਜ਼ੂਰ ਪਾਸ ਇਕ ਨਾਇਬ ਵਜ਼ੀਰ ਦੀ ੪੦੦) ਦੀ ਅਸਾਮੀ ਖਾਲੀ ਹੈ। ਬੇਨਤੀ ਹੈ ਕਿ ਗਰੀਬ ਪਰਵਰੀ ਕਰਕੇ ਇਹ ਦਾਤ ਦਾਸ ਨੂੰ ਬਖਸ਼ੀ ਜਾਵੇ । ਮੈਂ ਚਾਂਦੂਕੀ ਮਿਸਲ ਵਿਚੋਂ ਹਾਂ ਅਰ ਸਚਖੰਡ ਵਾਸੀ ਸ਼ੇਰਿ ਪੰਜਾਬ ਦੇ ਭਤੀਜੇ ਦੀ ਸਾਲੀ ਦੇ ਦੁਹਤਰੇ ਦਾ ਪੁੱਤਰ ਹਾਂ। ਖਾਨਦਾਨ ਬਰਬਾਦ ਹੋਕੇ ਇਸ ਹਾਲ ਨੂੰ ਪਹੁੰਚੇ ਹਾਂ। ਟੱਬਰ ਵੱਡਾ ਹੈ,ਵਿਦਜਾ ਹੁਨਰ ਕੋਈ ਨਹੀਂ, ਜਗੀਰ ਬੀ ਨਹੀਂ ਰਹੀ। ਛੋਟੀ ਨੌਕਰੀ ਕਰਦਿਆਂ ਸ਼ਰਮ ਆਉਂਦੀ ਹੈ, ਸ਼ਿਕਾਰ ਤੇ ਗਤਕੇ ਬਾਜ਼ੀ ਤੇ ਫੁਟਬਾਲ ਵਿਚ ਤਾਕ ਹਾਂ । ਸ੍ਰੀ ਹਜ਼ੂਰ ਖਾਨਦਾਨੀਆਂ ਦੀ ਪਰਵਸ਼ ਕਰਨ ਵਾਲੇ ਹੋ, ਇਹ ਅਸਾਮੀ ਬਖਸ਼ਕੇ ਕਲਗੀਆਂ ਵਾਲੇ ਦੀ ਖੁਸ਼ੀ ਲਵੋ ਤੇ ਇਕ ਸ਼ਰੀਫ ਘਰਾਣੇ ਨੂੰ ਬਚਾਓ, ਕੰਮ ਵਜ਼ਾਰਤ ਦਾ ਇਕ ਬਾਬੂ ਨੌਕਰ ਰਖਕੇ ਚਲਾ ਲਵਾਂਗਾ ।

ਦਾਸ—ਗੜਬੜ ਗੁਸੈਲ ਸਿੰਘ ਅਲ ਰੰਗੀਲੇ
ਪਾਤਸ਼ਾਹ, ਮਹੱਲਾ ਮਸਤਾਂ, ਸ਼ਹਿਰ ਬੇਪਰਵਾਹੀ

—o—

ਦੂਸਰੀ ਅਰਜ਼ੀ ਇਹ ਹੈਃ—

ਹੇ ਹਾਤਮ ਤੇ ਨੌਸ਼ੇਰਵਾਂ ਨੂੰ ਪਰੇ ਸਿੱਟਣ ਵਾਲੇ ਪਾਤਸ਼ਾਹ !

ਹਜ਼ੂਰ ਦੀ ਉਦਾਰਤਾ ਸੁਣਕੇ ਆਯਾ ਹਾਂ ਤੇ ਇਹ ਅਰਜ਼ੀ ਲਿਆਯਾ ਹਾਂ। ਛੋਟੇ ਹੁੰਦੇ ਮਾਪੇ ਮਰ ਗਏ, ਅੰਗ੍ਰੇਜ਼ੀ ਪੜ੍ਹਿਆ ਨਹੀਂ ਹਾਂ। ਅਦਾਲਤ ਨਹੀਂ ਕਰ ਸਕਦਾ, ਕਿਉਂਕਿ ਕਚੈਹਰੀ ਕਰਨੀ ਲਾਲਿਆਂ ਦਾ ਕੰਮ ਹੈ। ਵਜ਼ਾਰਤ ਬੰਦੋਬਸਤ ਹੈ, ਸਿਖਾਂ ਵਿਚ ਖਾਸ ਮਾਦਾ ਜਥਹੇ ਦਾ ਹੈ,ਸੋ ਪੂਰਾ ਪੂਰਾ ਕਰਾਂਗਾ।ਲੇਖਾ ਕਰਨਾ ਬਾਣੀਆਂ ਦਾ ਕੰਮ ਹੈ। ਸੋ ਵਜ਼ੀਰ ਦੀ ਲਖਾਂ ਤੇ ਕਲਮ ਹੁੰਦੀ ਹੈ, ਏਹ ਕੰਮ ਮੁਨੀਬ ਕਰਦੇ ਹੀ ਹਨ। ਬ੍ਰਜ ਭਾਸ਼ਾ ਦੀ ਕਵੀਸ਼ਰੀ ਵਿਚ ਹਜੂਰ ਨੂੰ ਉਹ ਆਨੰਦ ਦਿਆਂਗਾ ਕਿ ਕੇਸ਼ੋਦਾਸ ਕਵੀ ਮਾਤ ਰਹੇ। ਹੋਰਹਜ਼ੂਰਦੇ ਸ਼ੌਂਕ ਦੇ ਰਸ ਦੇ ਅਨੁਸਾਰ ਦਾਸ ਹਰਤਰਾਂ ਸੇਵਾ ਕਰ ਸਕਦਾ ਹੈ। ਸਾਰੇ ਗੁਪਤ ਫਨ ਜਾਣਦਾਹਾਂ,ਮਾਪਿਆਂਦਾ ਧਨ ਸਾਰਾ ਏਸੇ ਰੰਗ ਵਿਚ ਸਫਲ ਹੁੰਦਾ ਰਿਹਾ ਹੈ। ਵਜ਼ੀਰੀ ਦਾਨ ਕਰਕੇ ਮੇਰੇ ਸਾਰੀ ਉਮਰ ਦੇ ਸਿਖੇ ਸਿਖਾਏ ਦਾ ਮੌਜ ਮੇਲਾ ਹਜ਼ੂਰ ਅਪਨੇ ਚਰਨਾਂ ਵਿਚ ਸਮਰਪਨ ਕਰਾ ਲੈਣ।

ਦਾਸ—ਕੁਮਲ ਸਿੰਘ, ਗੁਲਬਦਨੀਆਂ,
ਗਲੀ ਨਾਜ਼ੋਕੀ, ਸ਼ਹਿਰ ਸੋਹਣੀ ਵਾਲਾ

ਲਖਦਾਤਾ ਸਿੰਘ— (ਅਪਨੇ ਆਪ ਨਾਲ) ਸ਼ੋਕ ! ਪਿਆਰੀ ਖਾਲਸਾ ਕੌਮ, ਕਿਥੇ ਆ ਪਈ ਹੈ ? ਕੀਹ ਹੋ ਗਿਆ ਹੈ ?ਕਾਂਸ਼ੀ ਜਾਕੇ ਵਿਦਯਾ ਪਾਨ ਵਾਲੇ, ਵਿਕਾਰਾਂ ਨੂੰ ਕਤਲ ਕਰਕੇ ਵੈਰੀਆਂ ਤੋਂ ਸੁੱਚੇ, ਜਤੀ ਸਤੀ ਤੇ ਬੀਰ ਹੋਣ ਦੀ ਮਹਿੰਮਾ ਲੈਣ ਵਾਲੇ, ਕਿਸ ਖਾਤੇ ਵਿਚ ਤਿਲਕ ਪਏ।

[ਰਾਗ ਸੋਹਣੀ ਵਿਚ ਵੈਰਾਗ ਕਰਦਾਹੈ—

ਭੁਲ ਗਈਹੈ ਕੌਮ ਪਿਆਰੀ,ਕੌਮ ਪਿਆਰੀ ਭੁਲ ਗਈ,
ਰੋਣ ਆਵੇ ਹਾਲ ਤੇ ਹੈ ਹਾਇ ਸੋਹਣੀ ਭੁਲ ਗਈ।
ਅਨਖ ਮਾਰੀ ਗਈ ਹੈ, ਪਤ ਦਾ ਰਿਹਾ ਨਾ ਧਯਾਨ ਹੈ,
ਖੱਜਲ ਖੁਆਰੀ ਆ ਪਈ ਤੇ ਮਾਨ ਇਜ਼ਤ ਰੁਲ ਗਈ।
ਦਰ ਬਦਰ ਧੱਕੇ ਮਿਲਨ ਤੇ ਪੈਨ ਫਿਟਕਾਂ ਸਾਰਿਓਂ
ਮਾਨ ਮੋਤੀ ਡੁਲ ਪਏ ਹੈ ਹੰਢ ਸਾਰੀ ਖੁਲ੍ਹ ਗਈ।
ਵਿਦਯਾ ਨ ਤੇਰੇ ਵਿਚ ਹੈ, ਕਾਰੀਗਰੀ ਨਹੀਂ ਆਂਵਦੀ,
ਆਵੇ ਵਿਹਾਰ ਨ ਜਾਚ ਹੈ ਪਿਛਲੀ ਕਮਾਈਘੁਲਗਈ।
ਕੱਸੇ ਰਹੇ ਹਰ ਗੱਲ ਵਿਚ, ਘਟੀਆ ਬਨੇ ਹਰਕਾਰਹਾਂ
ਮੁੱਲ ਕੌਡੀ ਪੈ ਰਿਹਾ, ਹੈ ਕਦਰ ਹੁਣ ਤਾਂ ਤੁਲ ਗਈ।
ਧਰਮ ਗੁਰ ਦਾ ਵੇਚਿਆ ਵੱਟਾ ਲੁਆਯਾ ਰੱਜ ਕੇ,
ਇਤਹਾਸ ਪਿਛਲਾ ਦਾਗਿਆ;ਪਟੀਲਿਖੀਸੀਘੁਲਗਈ।

ਮਖੌਲੀਆ— ਸਰਕਾਰ ਕਿਉਂ ਦੁਖੀ ਹੋ ਰਹੀ ਹੈ ? ਸਾਡੀ ਕੌਮ ਕਿਸਤੋਂ ਪਿਛੇ ਹੈ ? ਕੋਈ ਮੁਲ ਵਿਚ ਵਡਾ ਕੋਈ ਤੋਲ ਵਿਚ।

ਹੈ ਚਾਹ ਮਸ਼ਹੂਰੀ ਦੀ ਸਾਨੂੰ ਸ਼ਰਮ ਦੀ ਕੀਹ ਕਾਣ ਹੈ।
ਬਦਨਾਮ ਹੋਇਆਂ ਨਾਮ ਹੁੰਦਾ, ਨਾਮ ਵਿੱਚ ਕੀ ਹਾਣ ਹੈ।
ਦੇਖੀਏ ਹੋਰਨਾਂ ਕੌਮਾਂ ਦਾ ਸਾਡੇ ਨਾਲ ਮੁਕਾਬਲਾ ਕੈਸਾ:—

ਲੋਕੀ ਦੱਸਦੇ ਆਪਣੇ ਹੁਨਰ ਜੌਹਰ,
ਸਿਖ ਪਿਛਲਿਆਂ ਦੇ ਗੁਣ ਦੱਸਦੇ ਨੇ,
ਹੋਰ ਹੋਣ ਕੰਗਾਲ ਤਾਂ ਰਿਜ਼ਕ ਭਾਲਣ,
ਸਿਖ ਦੋਸ਼ ਨਸੀਬ ਸਿਰ ਥੱਪਦੇ ਨੇ।
ਲੋਕੀ ਵੇਚਦੇ ਮਾਲ ਸੌਦਾਗਰੀ ਦਾ,
ਘਰ ਬਾਰ ਏ ਵੇਚਕੇ ਨੱਸਦੇ ਨੇ।
ਲੋਕ ਲੈਨ ਵਜ਼ਾਜ਼, ਏ ਭਰਨ ਝੋਲੇ,
ਲੁੱਟਣ ਹੋਰ ਲੁਟਾ ਏ ਖੱਪਦੇ ਨੇ।

ਭੋਆਂ ਮੁਲ ਲੈਂਦੇ ਲੋਕੀ ਮਾਲ ਖੱਟਣ,
ਸਿਖ ਵੇਚ ਖਿਦੇਸ਼ ਮਜ਼ਦੂਰ ਹੋਏ।
ਹੇਠੋਂ ਉਠ ਲੋਕੀ ਉਚੇ ਥਾਉਂ ਆਵਣ,
ਸਿਖ ਅਰਸ਼ ਤੋਂ ਡਿਗਕੇ ਚੂਰ ਹੋਏ।
ਹੋਰ ਜੁੜੇ ਇਕ ਮੁੱਠ ਇਕ ਵਾਕ ਹੋਏ,
ਸਿਖ ਵੈਰ ਕਮਾਇ ਰੰਜੂਰ ਹੋਏ।
ਅਕਲ ਮੂਰਖਾਂ ਸਿਖ ਕੇ ਐਸ਼ ਪਾਏ,
ਸਿਖ ਪੀ ਦਾਰੂ ਬੇ ਸ਼ਊਰ ਹੋਏ।

[ਲਖਦਾਤਾ ਸਿੰਘ ਦਾ ਕਲੇਜਾ ਟੁਟਦਾ ਹੈ, ਗ਼ਮ ਨਾਲ ਬੇਸੁਰਤ ਹੋਕੇ ਡਿਗ ਪੈਂਦਾ ਹੈ ਦਰਬਾਰੀ ਦੌੜਕੇ ਛਿਟੇ ਮਾਰਕੇ ਹੋਸ਼ ਲਿਆਉਂਦੇ ਹਨ।

ਲਖਦਾਤਾ ਸਿੰਘ- ਉਫ! ਕੀਹ ਸੀ ? ਸ੍ਰੀ ਵਾਹਿਗੁਰੂ ਜੀ!
(ਉਪਰ ਤੱਕਕੇ) ਹੇ ਸਾਂਈ ਦੇ ਪਜਾਰੇ! ਦਰਸ਼ਨ ਦਿਓ ਮੇਰੇ ਹਾਲ ਤੇ ਤਰਸ ਕਰੋ। ਇਸ ਚਿੰਤਾ ਦੀ ਚਿਖਾ ਤੋਂ ਉਠਾਓ, ਪੰਥ ਦੇ ਦਰਦਨਾਕ ਹਾਲ ਨੇ ਮੈਨੂੰ ਕਿਸੇ ਗੱਲ ਜੋਗਾ ਨਾ ਛੱਡਿਆ।

ਡੂੰਘੀ ਡੂੰਘੀ ਨਦੀਓਂ ਤੇ ਤੁਲਹਾ ਪੁਰਾਣਾ,
ਵੰਝ ਨਾ ਲਭਦਾ ਨਾ ਵਾਹਰੂ ਮੁਹਾਣਾ,
ਮੈਂ ਮਨਤਾਰੂ ਤਰ ਬੀ ਨਾ ਜਾਣਾ,
ਆਪੇ ਆ ਪਾਰ ਲੰਘਾ ਦੇ ਸੁਜਾਣਾ!

ਇਕ ਅਵਾਜ ਹੋਕੇ ਇਕ ਦਮ ਸਾਂਈਂ ਲੋਕ ਪ੍ਰਗਟ ਹੋ ਜਾਂਦੇ ਹਨ।

[ਲਖਦਾਤਾ ਸਿੰਘ ਉਠਕੇ ਹੇਠਾਂ ਆਕੇ ਅਦਬ ਕਰਦਾ ਹੈ]

ਸੰਤ— ਹੇ ਲਖਦਾਤਾ ਸਿੰਘ! ਤੂੰ ਮੈਨੂੰ ਯਾਦ ਕੀਤਾ ਹੈ, ਮੈਂ ਖੁਸ਼ ਹਾਂ ਕਿ ਤੂੰ ਆਪਣੀਆਂ ਵਹਿਬਤਾਂ ਛੱਡ ਦਿਤੀਆਂ ਹਨ। ਘਬਰਾ ਨਹੀਂ, ਪੰਥ ਦੀ ਭਲਾਈ ਤੇਰੀ ਮੇਹਨਤ ਤੇ ਦਾਨਾਈ, ਖਿਮਾ ਤੇ ਧੀਰਜ ਵਿਚ ਹੈ। ਗੰਭੀਰ ਆਸ਼ਾ ਹੋਕੇ ਕਮਾਈ ਕਰ। ਕੁੱਜੀ ਵਿਚ ਸਮੁੰਦਰ ਹੈ, ਚੀਚੀ ਉਤੇ ਮੰਦਰ ਹੈ। ਇਕ ਅੱਖ ਦੇ ਤਿਲ ਵਿਚ ਸੰਸਾਰ ਹੈ,

ਸਾਰਾ ਭੇਦ ਇਕ ਗਲ ਵਿਚਕਾਰ ਹੈ । ਜੇ ਪੰਥ ਦਾ ਭਲਾ ਕਰਨਾ ਹਈ ਤਾਂ ਰੋਇਆਂ ਨਹੀਂ ਹੋਣਾ, ਵਿਦਜਾ ਦਿਹ, ਵਿਦਜਾ ਦਿਹ, ਵਿਦਜਾ ਦਿਹ, ਧਰਮ ਸਿਖਾ, ਧਰਮ ਸਿਖਾ, ਵਿਦਜਾ ਨਾਲ ਧਰਮ ਸਿਖਾ । ਐਉਂ ਤੇ ਕੇਵਲ ਐਉਂ ਗੁਰੂ ਦੇ ਪੰਥ ਦੀ ਸੇਵਾ ਕਰਕੇ ਖੁਸ਼ੀਆਂ ਲੈ ਤੇ, ਖੁਸ਼ ਹੋ:—

ਰੋਗ ਅਵਿਦਜਾ ਕੌਮ ਢਾਬੀ, ਫਸ ਗਈ ਹੰਕਾਰ ਹੈ ।
ਦੱਮ ਨ ਬਾਕੀ ਦਿਸਦਾ, ਵਿਚ ਤਕਾਰੀਆਂ ਬੀਮਾਰ ਹੈ ।
ਵਿੱਦਜਾ ਦੀ ਮੰਗ ਸਾਰੇ, ਹਰ ਪਟਨ ਬਾਜਾਰ ਹੈ,
ਵਿਦਜਾ ਦੀ ਪੁੱਛ ਸਾਰੇ ਵਿੱਚ ਹਰ ਸਰਕਾਰ ਹੈ,
ਵਿਦਵਾਨਾਂ ਦੇ ਘਰੀਂ ਇਸ ਵਿਦਜਾ ਦਾ ਜ਼ੋਰ ਹੈ,
ਤੋਪ ਨਾ ਬੰਦੂਕ ਵਿਚ ਏਡਾ ਕਦੀ ਬਲਕਾਰ ਹੈ ।
ਵਿਦਜਾ ਦੇ ਜ਼ੋਰ ਨੇ ਸੰਸਾਰ ਕੀਤਾ ਸਰ ਸਭੀ,
ਏ ਕਰਾਮਤ ਵਿਦਜਾ ਦੀ ਰੇਲ ਡਾਕਾਂ ਤਾਰ ਹੈ ।
ਵਿੱਦਵਾਨਾਂ ਕੈਦ ਕੀਤੇ ਪੌਣ, ਪਾਣੀ, ਬਿੱਜਲੀ,
ਰੱਬ ਸੰਦੇ ਭੇਤ ਅੰਦਰ ਵਿੱਦਜਾ ਉਪਚਾਰ ਹੈ ।
ਮੁਲਕ, ਦੌਲਤ, ਦੀਨ ਦੁਨੀਆਂ ਵਿਦਵਾਨਾਂ ਨਾਲ ਹੈ ।
ਧਰਮ ਵਾਲੀ ਵਿੱਦਜਾ ਦੇ ਦੇਸ ਨੂੰ ਗੁਣਕਾਰ ਹੈ ।

ਸੁਣ !

ਲਖਦਾਤਾ ਸਿੰਘ ! ਇਕ ਲਖਦਾਤਾ ਹੋਇਆ ਹੈ
ਉੱਨ ਐਹੋ ਪਦਾਰਥ ਲੁਟਾਯਾ ਸੀ,
ਗੁਲਾਮੀ ਤੋਂ ਪਾਤਸ਼ਾਹ ਹੋਕੇ
ਪੈਸੇ ਦੀ ਕਦਰ ਨਹੀਂ ਪਛਾਣਦਾ ਸੀ ।
ਤੂੰ ਲਖਦਾਤਾ ਸਿੰਘ ਬਖਸ਼ਿਆ ਗਿਆ ਹੈਂ,
ਅਪਨੇ ਪਦਾਰਥ ਨੂੰ ਵਿਦਜਾ ਪਰ ਲਗਾ ਦੇਹ,
ਫੇਰ ਸਿਖਾਂ ਵਿਚ ਤੇਰਾ ਨਾ ਸਖੀ ਕਰਕੇ ਸਦੀਵੇਗਾ

ਦੁਨੀਆਂ ਮਰੇਗੀ ਪਰ ਤੂੰ ਜੀਵੇਂਗਾ।
ਹਾਂ ਚੇਤੇ ਰਖ, ਦਾਸ ਬਣੀ, ਹੰਕਾਰ ਨਾ ਕਰੀਂ,
ਗੁਰੂ ਦੇ ਪੰਥ ਦੀ ਸੇਵਾ ਨੌਕਰ ਬਣਕੇ ਕਰੀਂ।

ਲਖਦਾਤਾ ਸਿੰਘ—ਹੇ ਗੁਰਮੁਖ ਪਿਆਰੇ ! ਤੇਰੇ ਕਦਮਾਂ ਦੀ ਬਰਕਤ ਨੇ ਅੰਧ ਕੂਪ ਤੋਂ ਕੱਢਿਆ, ਗੋਬਰ ਦੇ ਕੀੜੇ ਨੂੰ ਖੰਭ ਦੇਕੇ ਫੁੱਲਾਂ ਤੇ ਬਿਠਾਯਾ, ਬਲ ਦੇਹ ਜੋ ਮੇਰਾ ਸਾਰਾ ਬਲ ਕੌਮ ਦੀ ਸੇਵਾ ਵਿਚ ਲੱਗੇ, ਬਲ ਦੇਹ ਜੋ ਮੇਰਾ ਸਾਰਾ ਧਨ ਵਿੱਦਯਾ ਪਰ ਖਰਚ ਹੋਵੇ, ਬਲ ਦੇਹ ਜੋ ਮੇਰਾ ਸਾਰਾ ਮਨ ਵਿੱਦਯਾ ਪ੍ਰਚਾਰ ਵਿਚ ਲੱਗੇ।

ਬਲ ਦੇਹ ਕਿ ਸਿਖ ਲਈ ਥਾਂ ਥਾਂ ਧਰਮਦੀਤਾਲੀਮ ਸਮੇਤ ਮਦਰੱਸੇ ਖੋਲ੍ਹਾਂ, ਗਰੀਬਾਂ ਨੂੰ ਵਜ਼ੀਫੇ ਦਿਆਂ, ਕਾਰੀਗਰੀ ਦੇ ਮਦਰੱਸੇ ਜਾਰੀ ਕਰਾਂ, ਵਪਾਰ ਵਧਾਵਾਂ ਤੇ ਕੌਮ ਦਾ ਆਚਰਣ ਉੱਚਾ ਕਰਾਂ ॥

ਸਾਈਂ ਲੋਕ— ਸੁਣ ਲਖਦਾਤੇ ਸਿੰਘ! ਏਹ ਲੁਟ ਨਹੀਂ ਹੈ। ਦਿਮਾਗ ਵਿਚੋਂ ਐਸ਼ ਕਢ। ਐਸ਼ ਤੇ ਸੇਵਾ ਦੋ ਵੈਰਨਾਂ ਹਨ।

ਲੁਕ ਛਿਪਕੇ ਕਿ ਪਰਗਟ ਐਸ਼ ਥੋਂ ਹਥ ਧੋ।
ਨਿਰਮਲ ਹੋ, ਦਰਬਾਰ ਨਿਰਮਲ ਕਰ।

ਗੁਰਦੁਆਰਿਆਂਨੂੰਸੁਧਾਰ,ਵਿਦਵਾਨਾਂ ਦੀ ਕਦਰ ਕਰ।
ਕੁਰੀਤੀਆਂ ਦੂਰ ਕਰ।
ਰਾਜ ਮਦ ਨੂੰ ਮਗਜ਼ ਤੋਂ ਪਾਰ ਕਰ।
ਸਲਤਨਤ ਦਾ ਕੰਮ ਤ੍ਰੀਕੇ ਸਿਰ ਲਿਆ।
ਕੌਮ ਦਾ ਜੋਗੀ ਬਣ, ਪਿਆਰ ਦੀ ਕਿੰਗ ਵਜਾ, ਤੇ ਦਰਬਦਰ ਭਿਖਯਾ ਮੰਗ।
ਕੌਮ ਨੂੰ ਜਗਾਦੇਹ, ਕੌਮ ਨੂੰ ਉਹ ਰਾਗ ਸੁਣਾਦੇਹ ਕਿ ਨੀਂਦ, ਗਫਲਤ ਦੀ ਨੀਂਦ ਹਰਾਮ ਹੋ ਜਾਏ।
ਕੌਮ ਦੀ ਸੇਵਾ ਵਿਚ ਆਪਾ ਵਾਰ।

ਗਾਲਾਂ ਸੁਣ, ਮੇਹਣੇ ਸਹਾਰ, ਝਾੜਾਂ ਖਾਹ,
ਫਿਟਕਾਰਿਆ ਜਾਹ, ਅਰ ਧੁਨ ਨਾ ਭੁਲਾ,
ਧੱਕਿਆ ਜਾਹ ਪਰ ਬਾਣ ਨਾ ਛੇਡ ।
ਐਉਂ ਅਰ ਐਉਂ ਜਦ ਪੂਰੇ ਉਤਰੋਗੇ, ਤਦ:-
"ਖਰੇ ਖਜਾਨੇ ਪਾਈਐ"।

ਲਖਦਾਤਾ ਸਿੰਘ – ਵਾਹਿਗੁਰੂ ਦੀ ਕਿਰਪਾ, ਗੁਰੂ ਦੀ ਮੇਹਰ ਤੇ ਤੇਰੀ ਦਇਆ ਨਾਲ ਮੈਨੂੰ ਇਹ ਬਲ ਨਸੀਬ ਹੋਵੇ।

(ਦਰਬਾਰੀਆਂ ਵਲ) ਮੇਰੇ ਮਦਦਗਾਰੋ ਤੇ ਮੇਰੀਓ ਬਾਹਵੋਂ! ਮੈਂ ਹੁਣ ਲਖਦਾਤਾ ਨਹੀਂ, ਕੌਮ ਦਾ ਭਿਖਾਰੀ ਹਾਂ, ਮੈਂ ਹੁਣ ਹਾਕਮ ਨਹੀਂ, ਪਰ ਫਾਞੀ ਹਾਂ । ਮੇਰੇ ਸਾਥੀ ਬਣੋਂ। ਸ਼ਰਾਬ ਗਈ, ਮੰਗਲਾ ਮੁਖੀਆਂ ਪਤਾਲ ਲੱਥੀਆਂ, ਰੰਗ ਰਲੀਆਂ ਗੁੰਮ। ਮੇਰੇ ਨਾਲ ਤਯਾਗ ਦੀ ਬਿਭੂਤ ਰਮਾਓ, ਜੇ ਮੇਰੇ ਹੋ ਤਾਂ ਮੇਰੇ ਮਗਰ ਟੁਰੋ। ਜਿੱਥੇ ਅਸਾਂ ਮੌਜਾਂ ਦਾ ਰਾਜ ਬਨਾ ਦਿੱਤਾ ਸੀ, ਓਥੇ ਹੁਣ ਵਾਹਿਗੁਰੂ ਦਾ ਰਾਜ ਬਣੇਗਾ । ਬੋਲੋ ਕੌਣ ਕੌਣ ਮੇਰੇ ਨਾਲ ਛਾਲ ਮਾਰੇਗਾ।

ਸਾਰੇ— ਹਜ਼ੂਰ ਸਾਰੇ, ਸਰਕਾਰ ਸਾਰੇ ।
(ਸੰਤਾਂ ਵਲ) ਗੁਰਮੁਖ ਪਿਆਰੇ! ਮੇਹਰਦੀ ਨਜ਼ਰ ਕਰ ਅਰ ਸਾਨੂੰ ਬੀ ਪਾਪਾਂ ਤੋਂ ਧੋਈ ਜਾ।

ਸੰਤ – ਵਾਹਿਗੁਰੂ ਮੇਹਰ ਕਰੇ।

ਲਖਦਾਤਾ ਸਿੰਘ – ਵਿੱਦਯਾ, ਵਿੱਦਯਾ, ਵਿਦਯਾ, ਅਰ ਧਰਮ ਵਿਦਯਾ। ਮੇਰੀਓ ਬਾਹੋਂ ਤੇ ਬਾਜ਼ੂਓ, ਅਸਾਂ ਸਾਰਿਆਂ ਸਿਖਾਂ ਨੂੰ ਵਿੱਦਯਾ ਦੇਣੀ ਹੈ । ਆਹ ਦੇਖੋ ਵਿਧਵਾ ਇਸਤ੍ਰੀ ਤੇ ਯਤੀਮ ਮੈਂ ਅਪਨੀ ਗੋਦ ਲਏ ਹਨ, ਇਸੀ ਤਰਾਂ ਸਰਕਾਰ ਦੇ ਸਾਰੇ ਉਹਦੇਦਾਰ ਅਨਾਥਾਂ ਤੇ ਨਮਾਣਿਆਂ ਦੇ ਮਾਈ ਬਾਪ ਹੋਣਗੇ। ਆਓ ਸ਼ੁਕਰ ਕਰੀਏ ਤੇ ਕਲਗੀਆਂ ਵਾਲੇ ਦੀ ਉੱਮਤ ਦੀ ਸੇਵਾ ਵਿਚ ਅਜ

ਤੋਂ ਤਨ, ਮਨ, ਧਨ ਅਰਪਨ ਕਰ ਦੇਵੀਏ ।

ਸਾਰੇ (ਰਲਕੇ ਗਾਉਂਦੇ ਹਨ)

ਕਲਗੀਆਂ ਵਾਲੇ ਨੇ ਫੇਰ ਪਾਯਾ,
ਸਾਨੂੰ ਸੁਤਿਆਂ ਨੂੰ ਆਨ ਜਗਾਯਾ ।
ਐਸੀ ਬੀਨਾ ਪਿਆਰੇ ਬਜਾਈ,
ਜਨਮਾਂ ਜਨਮਾਂ ਦਾ ਆਲਸ ਗਵਾਯਾ ।
ਆਈ ਜਾਗ ਸੁਭਾਗੀ ਹੈ ਆਈ,
ਜਿਸਨੇ ਵਿਦਯਾ ਵਨੇ ਮਨ ਲਗਾਯਾ ।
ਜਾਗੋ ਭਾਈ ਕਰੋ ਖੂਬ ਤਿਆਰੀ,
ਦੇਵੋ ਵਿਦਿਆ ਦਾ ਸੂਰਜ ਚੜ੍ਹਾਯਾ ।
ਵਿਦਯਾ ਪਾਈ ਜਿਨੇ ਸਫਲ ਹੋਯਾ,
ਆਵਣ ਦੁਨੀਆਂ ਦਾ ਸਫਲਾ ਕਰਾਯਾ ।
ਵਿਦਯਾ ਕੱਟੇਗੀ ਸਾਰੇ ਹੀ ਦੁਖੜੇ,
ਇਸਨੇ ਦੁਨੀਆਂ ਨੂੰ ਸੁਖੀਆ ਕਰਾਯਾ ।
ਪਾਓ ਵਿਦਯਾ ਤੇ ਦੇਵੋ ਬੀ ਵਿੱਦਯਾ,
ਵਿੱਦਯਾ ਵਿੱਦਯਾ ਦਾ ਡੰਕਾ ਵਜਾਯਾ ।
ਡਿੱਗੀ ਉੱਠੇਗੀ ਏਹ ਕੌਮ ਦੂਲੀ,
ਪਰਚਾ ਵਿੱਦਯਾ ਦਾ ਘਰ ਘਰ ਜੇ ਪਾਯਾ ।
ਸਾਡੀ ਹਿੰਮਤ ਗੁਰੂ ਜੀ ਪੁਜਾਓ,
ਕਰਕੇ ਕਿਰਪਾ ਤੇ ਅਪਨੀ ਹੀ ਦਾਯਾ ।

ਇਤਿ

# ਇਸੇ ਕਲਮ ਦੇ ਲਿਖੇ ਹੋਰ ਪੁਸਤਕ

ਪੰਜਾਬੀ ਦੇ ਸਾਹਿੱਤ ਵਿਚ ਜੋ ਕੰਮ "ਰਾਣਾ ਸੂਰਤਸਿੰਘ ਜੀ" ਦੇ ਲਿਖੇ ਜਾਣ ਨੇ ਕੀਤਾ ਹੈ, ਉਸਦਾ ਵਰਨਣ ਕਰਨਾ ਜੇ ਅਸੰਭਵ ਨਹੀਂ ਤਾਂ ਕਠਨ ਜ਼ਰੂਰ ਹੈ। ਇਸ ਕਲਮ ਦੀ ਰਚਨਾਂ, ਨਜ਼ਮ ਤੇ ਨਸਰ ਇਕ ਦੂਜੇ ਤੋਂ ਵੱਧਕੇ ਦਿਲ ਖਿੱਚਵੀਂ, ਪੁਰ ਅਸਰ ਤੇ ਜ਼ੋਰਦਾਰ ਹੋਣ ਦੇ ਕਾਰਨ ਇਤਨੀ ਪਸੰਦ ਕੀਤੀ ਜਾਂਦੀ ਹੈ ਕਿ ਸਾਧਾਰਨ ਤੇ ਵਿਦਵਾਨ ਇਕੋ ਜਹੇ ਦਿਲੀ ਖਿੱਚ ਨਾਲ ਇਨ੍ਹਾਂ ਨੂੰ ਪੜ੍ਹਦੇ ਤੇ ਇਕ ਇਕ ਪੁਸਤਕ ਨੂੰ ਕਈ ਕਈ ਵੇਰ ਪੜ੍ਹਕੇ ਹਰ ਵੇਰ ਨਵੇਂ ਤੋਂ ਨਵਾਂ ਸੁਆਦ ਤੇ ਅਕੈਹ ਆਨੰਦ ਪ੍ਰਾਪਤ ਕਰਦੇ ਹਨ। ਦੂਜੇ ਪਾਸੇ ਸਤਵੰਤ ਕੌਰ, ਸੁੰਦ੍ਰੀ ਤੇ ਬਿਜੈ ਸਿੰਘ ਆਦਿਕ ਪੁਸਤਕਾਂ ਦੇ ਹਰ ਸਾਲ ਕਈ ਹਜ਼ਾਰਾਂ ਦੀ ਗਿਣਤੀ ਵਿਚ ਨਵੀਆਂ ਐਡੀਸ਼ਨਾਂ ਨਿਕਲਣ ਨੇ ਦੱਸ ਦਿੱਤਾ ਹੈ ਕਿ ਇਨ੍ਹਾਂ ਪੁਸਤਕਾਂ ਵਿੱਚ ਜੀਵਨ ਰਸ, ਕੌਮੀ ਪਯਾਰ, ਸਦਾਚਾਰ, ਉੱਚੇ ਸੁੱਚੇ ਆਦਰਸ਼ ਤੇ ਮੁਰਦਾ ਸਰੀਰਾਂ ਵਿੱਚ ਨਵੀਂ ਰੂਹ ਫੂਕਣ ਵਾਲੇ ਜਜ਼ਬੇ ਇੰਨੇ ਠਾਠਾਂ ਮਾਰ ਰਹੇ ਹਨ ਕਿ ਜਿਨ੍ਹਾਂ ਦੇ ਕਾਰਨ ਪੰਜਾਬ ਦਾ ਕੋਈ ਬੱਚਾ ਜਾਂ ਬੱਚੀ ਆਮ ਕਰਕੇ ਤੇ ਸਿੱਖ ਬੱਚਾ ਬੱਚੀ ਖਾਸ ਕਰਕੇ ਅਜਿਹਾ ਨਹੀਂ ਰਹਣਾ ਚਾਹੀਦਾ, ਜਿਸਦੇ ਹੱਥ ਵਿੱਚ ਇਸ ਜਾਦੂ ਨਗਾਰ ਲੇਖਣੀ ਦੀਆਂ ਛਪੀਆਂ ਸਾਰੀਆਂ ਪੁਸਤਕਾਂ ਮੌਜੂਦ ਨਾ ਹੋਣ। ਪਾਠਕਾਂ ਦੇ ਸੁਭੀਤੇ ਲਈ ਪੁਸਤਕਾਂ ਦੇ ਨਾਮ ਹੇਠ ਦੇਂਦੇ ਹਾਂ:-

## ਛਪ ਚੁੱਕੇ ਪੁਸਤਕ

| | |
|---|---|
| ਰਾਣਾ ਸੂਰਤ ਸਿੰਘ—ਮੂਰਤਾਂ ਵਾਲਾ ਮੁਜਿਲਦ | ਮੋਖ ੧੦) |
| ਰਾਣਾ ਸੂਰਤ ਸਿੰਘ—ਮੂਰਤਾਂ ਵਾਲਾ ਵਧੀਆ ਜਿਲਦ | ਮੋਖ ੧੫) |
| ਰਾਣਾ ਸੂਰਤ ਸਿੰਘ ਵਲੈਤੀ ਜਿ: | ੨੦) |
| ਮਟਕ ਹੁਲਾਰੇ (ਕਸ਼ਮੀਰ ਕਵਿਰੰਗ) ਵਲੈਤੀ ਵਧੀਆ ਕਾਗਜ਼, ਮੁਜਿਲਦ | ੫) |
| ਲਹਰਾਂ ਦੇ ਹਾਰ, ਮੁਜਿਲਦ | ੩।) |
| ਸੁਭਾਗ ਜੀ ਦੋਵੇਂ ਹਿੱਸੇ ਬਿਨਾਂ ਜਿ: | ੩) |
| " " ਮੁਜਿਲਦ | ੪) |
| ਪੰਜ ਗ੍ਰੰਥੀ ਸਟੀਕ | ੨) |
| ਸੁੰਦ੍ਰੀ | ।≡) |
| ਬਿਜੈ ਸਿੰਘ | ।।।=) |
| ਰਾਜਾ ਲਖਦਾਤਾ ਸਿੰਘ | ੧।) |
| ਭਰਥਰੀ ਹਰੀ ਜੀਵਨ ਤੇ ਨੀਤੀ ਸ਼ੱਤਕ | ੪।) |
| ਸਤਵੰਤ ਕੌਰ ਭਾਗ ੧ | ।–) |
| ਕਲਗੀਧਰ ਚਮਤਕਾਰ ਮੁਜਿਲਦ | ੫।) |
| " " " ਵਧੀਆ | ੧੫) |
| ਚਮਕਦਾਰ ਯਾ ਖੁਰਦਰਾ ਕਾਗਤ | ੧੫) |

## ਛਪ ਰਹੇ ਪੁਸਤਕ

(੧) ਦਸਾਂ ਹੀ ਸਤਿਗੁਰਾਂ ਦੇ ਬਿਰਹੇ, ਪਯਾਰ, ਉਸਤਤੀ ਤੇ ਸਤੋਤ੍ਰੀ ਗੀਤ
(੨) ਬਿਜਲੀਆਂ ਦੇ ਹਾਰ। ਮਾਨੋ ਲੈਹਰਾਂ ਦੇ ਹਾਰ ਦਾ ਦੂਸਰਾ ਭਾਗ
(੩) ਗੁਰ ਨਾਨਕ ਚਮਤਕਾਰ
(੪) ਅਸ਼ਟ ਗੁਰੂ ਚਮਤਕਾਰ
(੫) ਪੰਥ ਗੁਰੂ ਚਮਤਕਾਰ
(੬) ਸਤਵੰਤ ਕੌਰ—ਦੂਸਰਾ ਭਾਗ

ਮਿਲਨ ਦਾ ਪਤਾ:—**ਸਾਰੇ ਪੁਸਤਕਾਂ ਵਾਲੇ, ਯਾ**

**ਮੈਨੇਜਰ—ਵਜ਼ੀਰ ਹਿੰਦ ਪ੍ਰੈਸ, ਸ੍ਰੀ ਅੰਮ੍ਰਿਤਸਰ**